# ਗੁਰੂ ਗੋਬਿੰਦ ਸਿੰਘ ਜੀ ਦੀ ਵੈਸਾਖੀ

ਲੇਖਕ
**ਸਿਰਦਾਰ ਕਪੂਰ ਸਿੰਘ**
ਆਈ.ਸੀ.ਐੱਸ.



ਸੰਪਾਦਕ
**ਗੁਰਮੁਖ ਸਿੰਘ**
ਪੀਐੱਚ.ਡੀ.



**ਵਾਰਿਸ ਸ਼ਾਹ ਫ਼ਾਉਂਡੇਸ਼ਨ**
ਅੰਮ੍ਰਿਤਸਰ-143002

# ਗੁਰੂ ਗੋਬਿੰਦ ਸਿੰਘ ਜੀ ਦੀ ਵੈਸਾਖੀ

# Guru Gobind Singh Ji Di Vaisakhi

*by*

**Sirdar Kapur Singh ICS**

*ed. by*

**Dr. Gurmukh Singh**

8, Dasmesh Nagar, Police Line Road,

Patiala.-0175-2366485



ISBN 978-81-7856-252-0

ਪ੍ਰਕਾਸ਼ਨ ਵਰ੍ਹਾ : 2014



ਕੀਮਤ : 250 ਰੁਪਏ

*ਪ੍ਰਕਾਸ਼ਕ*

**ਵਾਰਿਸ ਸ਼ਾਹ ਫ਼ਾਊਂਡੇਸ਼ਨ**

42, ਗੁਰੂ ਤੇਗ਼ ਬਹਾਦਰ ਨਗਰ, ਡਾਕਖਾਨਾ ਖ਼ਾਲਸਾ ਕਾਲਜ,

ਅੰਮ੍ਰਿਤਸਰ-143002 (ਫ਼ੋਨ : 0183-2450520)

*ਟਾਈਪਸੈਟਰ*

**ਕੇ.ਜੀ. ਗ੍ਰਾਫ਼ਿਕਸ**

ਬੂਥ ਨੰ. 8, ਜੀ.ਐਨ.ਡੀ.ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

*ਪ੍ਰਿੰਟਰ*

**ਪ੍ਰਿੰਟਵੈਲ**

146, ਇੰਡ. ਫ਼ੋਕਲ ਪੁਆਇੰਟ, ਅੰਮ੍ਰਿਤਸਰ

ਸ. ਗੁਰਤੇਜ ਸਿੰਘ

ਆਈ.ਏ.ਐਸ.

ਨੈਸ਼ਨਲ ਪ੍ਰੋਫੈਸਰ ਆਫ਼ ਸਿਖਇਜ਼ਮ

ਨੂੰ

ਪਿਆਰ, ਸਤਿਕਾਰ ਤੇ ਸ਼ਰਧਾ

ਸਹਿਤ ਸਮਰਪਿਤ

# ਤ ਤ ਕ ਰਾ

# ਸੰਪਾਦਕੀ

1.

ਪੰਜਾਬੀ ਅਤੇ ਅੰਗ੍ਰੇਜ਼ੀ ਦੇ ਸੁਪ੍ਰਸਿੱਧ ਵਿਦਵਾਨ ਸਾਹਿਤਕਾਰ ਅਤੇ ਦਾਰਸ਼ਨਿਕ ਸਿਰਦਾਰ ਕਪੂਰ ਸਿੰਘ ਦਾ ਜਨਮ 2 ਮਾਰਚ 1909 ਨੂੰ ਸ. ਦੀਦਾਰ ਸਿੰਘ ਦੇ ਘਰ ਹੋਇਆ। ਆਪ ਦੇ ਮਾਤਾ ਹਰਨਾਮ ਕੌਰ ਜੀ ਧਾਰਮਕ ਰੁਚੀਆਂ ਵਾਲੇ ਸਨ, ਜਿਹਨਾਂ ਦਾ ਪ੍ਰਭਾਵ ਬਾਲ ਕਪੂਰ ਸਿੰਘ ਉਪਰ ਬਹੁਤ ਪਿਆ। ਆਪ ਦਾ ਜੱਦੀ ਪਿੰਡ ਮੰਨਣ ਚੱਕ ਕਲਾਂ, ਜ਼ਿਲ੍ਹਾ ਲੁਧਿਆਣਾ ਸੀ ਪਰ ਆਪ ਦਾ ਸਾਰਾ ਪਰਿਵਾਰ ਜ਼ਮੀਨ ਜਾਇਦਾਦ ਕਾਰਨ ਚੱਕ ਨੂੰ 531, ਲਾਇਲਪੁਰ, ਪਾਕਿਸਤਾਨ ਵਿਖੇ ਟਿਕਿਆ ਹੋਇਆ ਸੀ। ਦੇਸ਼ ਦੀ ਵੰਡ ਉਪਰੰਤ ਇਹ ਉਜੜ ਕੇ ਖਾਜਾ ਬਾਜੂ, ਲੋਪੋ ਕਾ ਆਗਵਾੜ, ਜਗਰਾਉਂ ਆ ਵੱਸਿਆ।

ਸਿਰਦਾਰ ਸਾਹਿਬ ਨੇ ਮੁੱਢਲੀ ਵਿਦਿਆ ਖ਼ਾਲਸਾ ਹਾਈ ਸਕੂਲ, ਲਾਇਲਪੁਰ ਤੋਂ ਪ੍ਰਾਪਤ ਕੀਤੀ ਤੇ ਫਿਰ ਗੌਰਮਿੰਟ ਕਾਲਜ, ਲਾਹੌਰ ਵਿਖੇ ਦਾਖ਼ਲ ਹੋ ਗਏ, ਜਿਥੋਂ 1931 ਵਿਚ ਆਪ ਨੇ ਫ਼ਿਲਾਸਫ਼ੀ ਦੀ ਐਮ.ਏ. ਕੀਤੀ ਤੇ ਯੂਨੀਵਰਸਿਟੀ ਵਿਚ ਪਹਿਲਾ ਸਥਾਨ ਪ੍ਰਾਪਤ ਕੀਤਾ। ਫਿਰ ਆਪ ਕੈਂਬ੍ਰਿਜ ਯੂਨੀਵਰਸਿਟੀ, ਲੰਡਨ ਵਿਚ ਪੜ੍ਹਾਈ ਕਰਨ ਲਈ ਗਏ, ਜਿਥੋਂ ਆਪ ਨੇ ਮਾਰਲ ਸਾਇੰਸਿਜ਼ ਵਿਚ ਡਿਗਰੀ ਹਾਸਲ ਕੀਤੀ। ਆਪ 1933 ਵਿਚ ਆਈ.ਸੀ.ਐਸ. ਦੀ ਪਰੀਖਿਆ ਪਾਸ ਕਰਕੇ 1934 ਵਿਚ ਡਿਪਟੀ ਕਮਿਸ਼ਨਰ ਬਣੇ ਤੇ ਕਈ ਜ਼ਿਲ੍ਹਿਆਂ ਵਿਚ ਰਹੇ, ਜਿਵੇਂ ਝੰਗ, ਗੁਜਰਾਤ, ਰੋਹਤਕ, ਕਰਨਾਲ, ਗੁੜਗਾਉਂ, ਕਾਂਗੜਾ, ਹੁਸ਼ਿਆਰਪੁਰ ਆਦਿ। ਆਪ ਨੇ ਕੁਝ ਸਮਾਂ ਲਾਹੌਰ ਸਕੱਤਰੇਤ ਵਿਚ ਵੀ ਸੇਵਾ ਕੀਤੀ।

ਆਪ ਜੀ ਸ਼ਾਦੀ ਹਰਿੰਦਰ ਕੌਰ ਨਾਲ ਹੋਈ ਜੋ ਸ੍ਰੀ ਆਨੰਦਪੁਰ ਸਾਹਿਬ ਦੇ ਟਿੱਕਾ ਖਾਨਦਾਨ ਨਾਲ ਸੰਬੰਧਿਤ ਸਨ ਤੇ ਗ੍ਰੈਜੂਏਟ ਸਨ। ਬਾਅਦ ਵਿਚ ਐਮ.ਐਸ-ਸੀ. ਹੋਮ ਸਾਇੰਸ ਕਰ ਕੇ ਹੈਂਡੀਕ੍ਰਾਫ਼ਟ ਸਕੂਲ, ਚੰਡੀਗੜ੍ਹ ਵਿਖੇ ਪ੍ਰਿੰਸੀਪਲ ਰਹੇ। ਇਨ੍ਹਾਂ ਦਾ ਦੇਹਾਂਤ 1967 ਵਿਚ ਹੋਇਆ।

ਸਿਰਦਾਰ ਕਪੂਰ ਸਿੰਘ ਸਿੱਖੀ ਸਿਦਕ ਤੇ ਦ੍ਰਿੜ੍ਹ ਇਰਾਦੇ ਕਾਰਨ ਪੰਜਾਬ ਸਰਕਾਰ, ਗਵਰਨਰ ਪੰਜਾਬ ਤੇ ਜਵਾਹਰ ਲਾਲ ਨਹਿਰੂ ਦੀਆਂ ਅੱਖਾਂ ਵਿਚ ਰੜਕਦੇ ਸਨ। ਉਹ ਆਨੇ-ਬਹਾਨੇ ਆਪ ਨੂੰ ਨੌਕਰੀਉਂ ਕੱਢਣਾ ਚਾਹੁੰਦੇ ਸਨ। ਆਪ ਨੇ ਉਸ ਸਰਕਾਰੀ ਗੁਪਤ

ਗਸ਼ਤੀ ਪੱਤਰ ਤੇ ਇਤਰਾਜ਼ ਕੀਤਾ, ਜਿਸ ਵਿਚ ਸਿੱਖਾਂ ਨੂੰ ਜਰਾਇਮ ਪੇਸ਼ਾ ਕੌਮ ਆਖਿਆ ਗਿਆ ਸੀ ਤੇ ਉਹਨਾਂ ਨੂੰ ਸਖ਼ਤੀ ਨਾਲ ਦਬਾਉਣ ਲਈ ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਆਖਿਆ ਗਿਆ ਸੀ। ਆਪ ਨੇ ਜਦੋਂ ਰੋਸ ਕਰਦਿਆਂ ਸਰਕਾਰ ਨੂੰ ਬਹਾਦਰ ਕੌਮ ਦੀਆਂ ਆਜ਼ਾਦੀ ਲਈ ਕੀਤਆਂ ਕੁਰਬਾਨੀਆਂ ਯਾਦ ਕਰਵਾਈਆਂ ਤੇ ਅਜਿਹੇ ਹੁਕਮ ਵਾਪਸ ਲੈਣ ਲਈ ਆਖਿਆ ਤਾਂ ਬਸ ਫਿਰ ਸਾਜ਼ਿਸ਼ਾਂ ਕਰ ਕੇ ਆਪ ਨੂੰ 13-14 ਅਪ੍ਰੈਲ, 1949 ਨੂੰ ਸਾਢੇ ਬਾਰ੍ਹਾਂ ਵਜੇ ਨੌਕਰਿਓਂ ਮੁਅੱਤਲ ਕਰ ਦਿਤਾ। ਫਿਰ ਕਈ ਆਧਾਰਹੀਣ ਇਲਜ਼ਾਮ ਲਗਾ ਕੇ ਝੂਠੇ ਕੇਸਾਂ ਦੀ ਤਫ਼ਤੀਸ਼ ਵਿਚ ਚਾਰ ਕੁ ਵਰ੍ਹੇ ਲੱਗੇ ਤੇ ਫਿਰ ਆਪ ਨੂੰ ਨੌਕਰੀ ਵਿਚੋਂ ਕੱਢ ਦਿੱਤਾ। ਕਿਸੇ ਅਦਾਲਤ ਨੇ ਆਪ ਦੀ ਨਹੀਂ ਸੁਣੀ। ਇਸ ਬਾਰੇ ਆਪ ਨੇ ***ਸਾਚੀ ਸਾਖੀ*** ਦੀ ਭੂਮਿਕਾ ਵਿਚ ਵਿਸਤਾਰ ਸਹਿਤ ਲਿਖਿਆ ਹੈ।

ਆਪ ਨੇ ਰਾਜਨੀਤਕ ਖੇਤਰ ਵੱਲ ਰੁਖ਼ ਕੀਤਾ। ਆਪ ਨੂੰ ਆਪਣੇ ਨਾਲ ਹੋਏ ਧੱਕੇ ਤੋਂ ਸਪਸ਼ਟ ਹੋ ਗਿਆ ਕਿ ਹਿੰਦੂ ਬਹੁ-ਗਿਣਤੀ ਦੀਆਂ ਸਰਕਾਰਾਂ ਦੇ ਰਾਜ ਵਿਚ ਸਿੱਖਾਂ ਨੂੰ ਖੁਆਰ ਕੀਤਾ ਜਾਂਦਾ ਰਹੇਗਾ ਤੇ ਉਹਨਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੀ ਮੰਨਿਆ ਜਾਂਦਾ ਰਹੇਗਾ। ਆਪ ਨੇ *ਸਿੱਖ ਹੋਮਲੈਂਡ* ਦੀ ਮੰਗ ਪ੍ਰਸਤੁਤ ਕੀਤੀ। ਬਹੁਤ ਸਾਰੇ ਭਾਸ਼ਣ ਦਿੱਤੇ, ਲੇਖ ਲਿਖੇ ਤੇ ਲੋਕਾਂ ਨੂੰ ਪ੍ਰੇਰਣਾ ਦੇਣ ਦੇ ਯਤਨ ਕੀਤੇ ਪਰ ਆਪ ਕਾਮਯਾਬ ਨਾ ਹੋਏ ਕਿਉਂਕਿ ਸਿਖਾਂ ਦੀਆਂ ਰਾਜਸੀ ਪਾਰਟੀਆਂ ਆਪ ਨਾਲ ਖੜਨ ਲਈ ਤਿਆਰ ਨਹੀਂ ਸਨ। ਉਹਨਾਂ ਦੇ ਆਗੂਆਂ ਨੂੰ ਇਸੇ ਨਿਜ਼ਾਮ ਵਿਚ ਕੁਰਸੀਆਂ ਮਿਲਣ ਦੀਆਂ ਆਸਾਂ ਸਨ। ਬਾਅਦ ਵਿਚ ਸਿੱਖ ਹੋਮਲੈਂਡ ਨੂੰ ਖਾੜਕੂ ਲਹਿਰ ਸਮੇਂ ਖ਼ਾਲਿਸਤਾਨ ਦਾ ਨਾਂ ਦਿੱਤਾ ਗਿਆ। ਸਰਕਾਰ ਨੇ ਜੂਨ 1984 ਵਿਚ ਹਰਿਮੰਦਰ ਸਾਹਿਬ ਤੇ ਹਮਲਾ ਕਰ ਕੇ ਖਾੜਕੂ ਲਹਿਰ ਨੂੰ ਤੋਪਾਂ-ਟੈਂਕਾਂ ਨਾਲ ਦਬਾਉਣ ਦਾ ਯਤਨ ਕੀਤਾ। ਸਿਰਦਾਰ ਸਾਹਿਬ ਲਈ ਇਹ ਬਹੁਤ ਵੱਡਾ ਧੱਕਾ ਸੀ ਜਿਸ ਨੇ ਉਹਨਾਂ ਦੀ ਸਿਹਤ ਬਹੁਤ ਵਿਗਾੜ ਦਿੱਤੀ।

ਆਪ ਐਮ.ਐਲ.ਏ. ਤੇ ਐਮ.ਪੀ. ਵੀ ਰਹੇ। ਪੰਜਾਬ ਦੇ ਹੱਕ ਵਿਚ ਆਵਾਜ਼ ਬੁਲੰਦ ਕਰਦੇ ਰਹੇ, ਪਰ ਕਿਸੇ ਨੇ ਨਾ ਸੁਣਿਆਂ। ਕਾਰਨ ਸਪਸ਼ਟ ਸੀ ਕਿ ਸਿੱਖਾਂ ਦੇ ਸਿਆਸੀ ਆਗੂ ਆਪ ਨਾਲ ਸਹਿਮਤ ਨਹੀਂ ਸਨ ਕਿਉਂਕਿ ਉਹਨਾਂ ਦੀ ਕੁਰਸੀ ਦੀ ਦੌੜ ਵਿਚ ਇਹ ਵਿਚਾਰ ਰੋੜਾ ਬਣ ਸਕਦੇ ਸਨ। ਆਪ ਅਕਾਲੀ ਰਾਜਨੀਤੀ ਵਿਚ ਚਿੰਤਕ ਵਜੋਂ ਜਾਣੇ ਜਾਂਦੇ ਸਨ। ਸ੍ਰੀ ਆਨੰਦਪੁਰ ਸਾਹਿਬ ਦਾ ਮਤਾ ਆਪ ਦੇ ਹੱਥਾਂ ਦਾ ਲਿਖਿਆ ਹੋਇਆ ਹੈ ਪਰ ਆਪ ਅਕਾਲੀਆਂ ਦੇ ਨੇਤਾਵਾਂ ਤੋਂ ਨਿਰਾਸ਼ ਹੁੰਦੇ ਗਏ ਤੇ ਆਖ਼ਰ ਸਭ ਕੁਝ ਤਿਆਗ ਕੇ ਘਰ ਜਾ ਬੈਠੇ ਤੇ ਲਿਖਣ ਪੜ੍ਹਨ ਵਿਚ ਲੱਗੇ ਰਹੇ। ਫਿਰ ਬੀਮਾਰ ਪੈ ਗਏ। ਯਾਦਾਸ਼ਤ ਜਾਂਦੀ ਰਹੀ ਤੇ ਅਖ਼ੀਰ ਅਧਰੰਗ ਹੋ ਗਿਆ, ਜਿਸ ਦੇ ਫਲਸਰੂਪ 13 ਅਗਸਤ 1986 ਨੂੰ ਆਪ ਗੁਰੂ ਚਰਨਾਂ ਵਿਚ ਜਾ ਬਿਰਾਜੇ। ਆਪਨੇ ਜ਼ਿੰਦਗੀ ਦਾ ਬਿਹਤਰੀਨ ਹਿੱਸਾ ਸੰਘਰਸ਼ ਕਰਦਿਆਂ ਤਣਾਓ ਵਿਚ ਗੁਜ਼ਾਰਿਆ, ਜਿਸ ਕਾਰਨ ਆਪ ਦਾ ਸਰੀਰ ਜਰਜਰਾ ਹੋ ਗਿਆ ਸੀ। ਆਪ ਦੇ ਜਾਣ ਨਾਲ ਸਿੱਖ ਚਿੰਤਕਾਂ ਦੀ ਧਾਰਾ ਵਿਚੋਂ ਮਹੱਤਵਪੂਰਨ ਚਸ਼ਮਾ ਸੁੱਕ ਗਿਆ।

ਆਪ ਦੀ ਸ਼ਖ਼ਸੀਅਤ ਬਹੁਤ ਵਚਿੱਤਰ ਸੀ। ਆਪ ਵਿਦਵਾਨ ਸਨ, ਚੰਗੇ ਪ੍ਰਸ਼ਾਸਕ ਸਨ, ਰਾਜਨੀਤੀਵਾਨ ਸਨ, ਲੇਖਕ ਸਨ ਪਰ ਸੁਭਾ ਦੇ ਕੁੱਰਖ਼ਤ ਸਨ। ਇਸ

ਕਾਰਨ ਆਪ ਦੇ ਸਮਕਾਲੀ ਆਪ ਤੋਂ ਦੂਰ ਰਹਿਣ ਨੂੰ ਤਰਜੀਹ ਦਿੰਦੇ ਸਨ, ਕਿਉਂਕਿ ਆਪ ਕਿਸੇ ਨੂੰ ਕੁਝ ਵੀ ਕਹਿ ਦਿੰਦੇ ਸਨ ਜਾਂ ਕਹਿ ਸਕਦੇ ਸਨ। ਆਪ ਦਾ ਮੇਲ-ਮਿਲਾਪ ਅੰਤਰ-ਰਾਸ਼ਟਰੀ ਪੱਧਰ ਦੇ ਸਿਆਸਤਦਾਨਾਂ ਤੇ ਵਿਦਵਾਨਾਂ ਨਾਲ ਰਿਹਾ। ਬਹੁਤ ਸਾਰੇ ਆਪ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਸਨ ਪਰ ਆਪ ਦੇ ਸੁਭਾ ਨੇ ਆਪ ਨੂੰ ਲੋਕਪ੍ਰਿਯ ਨੇਤਾ ਨਹੀਂ ਬਣਨ ਦਿੱਤਾ।

2.

ਸਿਰਦਾਰ ਸਾਹਿਬ ਦੇ ਦਰਸ਼ਨ ਕਰਨ ਤੇ ਉਹਨਾਂ ਦੇ ਭਾਸ਼ਣ ਸੁਣਨ ਦੇ ਮੌਕੇ ਕਈ ਵਾਰ ਮਿਲੇ। ਮੈਂ ਉਹਨਾਂ ਦਿਨਾਂ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲੇ ਪੜ੍ਹਦਾ ਸਾਂ। ਆਪ ਅਕਸਰ ਆਉਂਦੇ ਤੇ ਮੁੰਡਿਆਂ ਦੀ ਸੰਗਤ ਵਿਚ ਬਹੁਤ ਪ੍ਰਸੰਨ ਹੁੰਦੇ। ਸਾਡੇ ਨਾਲ ਬੱਚਿਆਂ ਵਾਂਗ ਗੱਲਾਂ ਕਰਦੇ ਤੇ ਪੜ੍ਹਨ ਲਈ ਪ੍ਰੇਰਨਾ ਦਿੰਦੇ। ਗਿਆਨ ਵਧਾਉਣ ਲਈ ਆਖਦੇ। ਧਰਮ, ਸਾਹਿਤ ਤੇ ਸਭਿਆਚਾਰ ਨੂੰ ਅਧਿਐਨ ਦਾ ਵਿਸ਼ਾ ਬਣਾਉਣ ਲਈ ਆਖਦੇ। ਨਵੀਆਂ-ਨਵੀਆਂ ਪ੍ਰਮਾਣਿਕ ਪੁਸਤਕਾਂ ਪੜ੍ਹਨ ਲਈ ਸੂਚੀਆਂ ਤਿਆਰ ਕਰਵਾ ਦਿੰਦੇ। ਉਹਨਾਂ ਪਾਸੋਂ ਲਾਹਾ ਲੈਣ ਲਈ ਲਾਜ਼ਮੀ ਸੀ ਕਿ ਆਪਣੀ ਜ਼ੁਬਾਨ ਨੂੰ ਬੰਦ ਰੱਖਿਆ ਜਾਵੇ। ਸਿਵਾਏ 'ਜੀ' 'ਹਾਂ ਜੀ' ਤੋਂ ਕੁਝ ਨਾ ਬੋਲਿਆ ਜਾਵੇ। ਇਕ ਦਿਨ ਮੈਨੂੰ ਕਹਿਣ ਲਗੇ "ਤੈਂ ਰਾਣਾ ਸੂਰਤ ਸਿੰਘ ਪੜ੍ਹਿਆ ਹੈ?" ਮੈਂ ਪੜ੍ਹਿਆ ਹੋਇਆ ਸੀ ਪਰ ਉਹਨਾਂ ਦੇ ਸਵਾਲਾਂ ਤੋਂ ਡਰਦਿਆਂ ਆਖਿਆ " ਨਹੀਂ ਜੀ, ਅਜੇ ਪੜ੍ਹਨਾ ਹੈ।" ਉਹ ਬਹੁਤ ਗੁੱਸੇ ਹੋਏ ਤੇ ਫਿਰ ਕਿੰਨਾ ਚਿਰ ਰਾਣਾ ਸੂਰਤ ਸਿੰਘ ਬਾਰੇ ਆਲਮਾਨਾ ਢੰਗ ਨਾਲ ਗੱਲਾਂ ਕਰਦੇ ਰਹੇ। ਆਪ ਦਾ ਅਧਿਐਨ ਕਮਾਲ ਦਾ ਸੀ।



ਇਕ ਵਾਰ ਮੈਂ ਥੀਸਿਜ਼ ਦੇ ਸੰਬੰਧ ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਗਿਆ ਤਾਂ ਪਤਾ ਲੱਗਾ ਕਿ ਸਿਰਦਾਰ ਸਾਹਿਬ ਦਾ ਭਾਸ਼ਣ ਹੈ, ਮੈਂ ਵੀ ਸਰੋਤਿਆਂ ਵਿਚ ਜਾ ਬੈਠਾ। ਆਪ ਨੇ ਸਿੱਖ ਧਰਮ ਬਾਰੇ ਭਾਸ਼ਣ ਦਿੰਦਿਆਂ ਨੀਤਸ਼ੇ, ਕੁਰਾਨ ਸ਼ਰੀਫ, ਬ੍ਰਟਰੈਂਡ ਰੱਸਲ, ਗੀਤਾ, ਧੱਮਪਦ, ਕਨਫਿਊਸ਼ੀਅਸ ਆਦਿ ਦੇ ਹਵਾਲੇ ਦਿੱਤੇ। ਭਾਸ਼ਣ ਬਹੁਤ ਹੀ ਕਮਾਲ ਦਾ ਸੀ, ਪਰ ਸੀ ਬਹੁਤ ਔਖਾ ਤੇ ਆਮ ਆਦਮੀ ਦੀ ਸਮਝ ਤੋਂ ਪਰੇ। ਬਾਅਦ ਵਿਚ ਕੁਝ ਲੋਕਾਂ ਨੇ ਸੁਆਲ ਵੀ ਕੀਤੇ। ਇਕ ਸੱਜਣ ਕਹਿਣ ਲਗੇ " ਸਿਰਦਾਰ ਸਾਹਿਬ ਕੁਝ ਸਮਝ ਨਹੀਂ ਆਈ।" ਆਪਨੇ ਵੱਖਰੇ ਅੰਦਾਜ਼ ਵਿਚ ਗੱਲ ਕੀਤੀ। ਕਹਿਣ ਲਗੇ, "ਰਾਜਿਆਂ ਦੇ ਦਰਬਾਰਾਂ ਵਿਚ ਕਲਾਊਂਨ ਜਾਂ ਮੂਰਖ ਹੁੰਦੇ ਸਨ। ਉਹ ਆਪਣੀਆਂ ਕਮਲੀਆਂ ਗੱਲਾਂ ਨਾਲ ਬਾਦਸ਼ਾਹਾਂ ਨੂੰ ਪ੍ਰਸੰਨ ਕਰਦੇ ਸਨ। ਤੁਸੀਂ ਇਹ ਮੰਨ ਲਉ ਕਿ ਤੁਸੀਂ ਬਾਦਸ਼ਾਹ ਦੇ ਦਰਬਾਰੀ ਹੋ ਤੇ ਮੈਂ ਕਲਾਊਂਨ ਹਾਂ। ਬਸ, ਕਮਲੀਆਂ ਮਾਰ ਕੇ ਚੁੱਪ ਕਰ ਗਿਆ ਹਾਂ।"

ਜਿਹਨਾਂ ਦਿਨਾਂ ਵਿਚ ਡਾ. ਫ਼ੌਜਾ ਸਿੰਘ ਦੇ ਗੁਰੂ ਤੇਗ ਬਹਾਦਰ ਜੀ ਬਾਰੇ ਲਿਖੇ ਨਿਬੰਧ ਬਾਰੇ ਵਿਵਾਦ ਜ਼ੋਰਾਂ ਤੇ ਸੀ ਤਾਂ ਆਪ ਨੇ ਵੀ ਇਕ ਲੇਖ ਲਿਖਿਆ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਹਾਲ ਵਿਚ ਆਪ ਦਾ ਉਹ ਪਰਚਾ ਸੁਣਨ ਲਈ ਬਹੁਤ ਲੋਕ ਹਾਜ਼ਰ ਹੋਏ ਸਨ। ਆਪ ਬਹੁਤ ਗੁੱਸੇ ਵਿਚ ਸਨ। ਪੇਪਰ ਪੜ੍ਹਨ ਤੋਂ ਪਹਿਲਾਂ ਕਹਿਣ ਲੱਗੇ, "ਜੋ ਮੈਂ ਲਿਖਿਆ ਹੈ, ਇਸ ਲਈ ਜ਼ਿੰਮੇਵਾਰ ਹਾਂ। ਕੋਈ ਵੀ ਸੁਆਲ ਕਰਨ ਦੀ ਹਿਮਾਕਤ ਨਾ ਕਰੇ। ਮੈਂ ਸਿਰ ਪਾੜ ਦਿਆਂਗਾ......।" ਇਉਂ ਆਪ ਆਮ ਲੋਕਾਂ ਤੋਂ ਦੂਰ

ਹੁੰਦੇ ਗਏ।

*ਸਾਚੀ ਸਾਖੀ* ਛਪੀ ਤਾਂ ਬਹੁਤ ਚਰਚਾ ਹੋਈ। ਮੈਂ ਵੀ ਪੜ੍ਹੀ ਤੇ ਬਹੁਤ ਭਾਵੁਕ ਹੋ ਕੇ ਸਿਰਦਾਰ ਸਾਹਿਬ ਨੂੰ ਖ਼ਤ ਲਿਖਿਆ। ਆਪ ਦਾ ਜੁਆਬ ਆਇਆ :

ੴ ਵਾਹਿਗੁਰੂ ਜੀ ਕੀ ਫ਼ਤਹਿ॥

707, ਸੈਕਟਰ 11
ਚੰਡੀਗੜ੍ਹ-160011
19.2.1974

ਸ੍ਰੀਮਾਨ ਗੁਰਮੁਖ ਸਿੰਘ ਜੀ,

ਤੁਹਾਡੇ 15 ਫਰਵਰੀ ਦੇ ਕ੍ਰਿਪਾ ਪੱਤਰ ਲਈ ਧੰਨਵਾਦੀ ਹਾਂ। ਮੈਨੂੰ ਖੁਸ਼ੀ ਹੋਈ ਕਿ ਤੁਸਾਂ *ਸਾਚੀ ਸਾਖੀ* ਗਹੁ ਨਾਲ ਪੜ੍ਹ ਲਈ ਹੈ ਅਤੇ ਇਹ ਪੁਸਤਕ ਤੁਹਾਨੂੰ ਚੰਗੀ ਲਗੀ ਹੈ।

ਤੁਸੀਂ ਕਦੇ ਚੰਡੀਗੜ੍ਹ ਆਉ ਤਾਂ ਦਰਸ਼ਨ ਦੇਣਾ। ਮੇਰਾ ਟੈਲੀਫੋਨ ਨੰਬਰ 29758 ਹੈ।

ਦਾਸ
ਕਪੂਰ ਸਿੰਘ

ਉਹਨਾਂ ਨਾਲ ਮੇਲ-ਜੋਲ ਬਣਿਆ ਰਿਹਾ। ਉਹਨਾਂ ਦੇ ਕਈ ਰੰਗ ਰੂਪ ਦੇਖੇ, ਪਰ ਉਹਨਾਂ ਦੀ ਵਿਦਵਤਾ ਨੂੰ ਸਲਾਮ ਹੈ। ਆਪ ਸਮਕਾਲੀ ਸਾਹਿਤ, ਦਰਸ਼ਨ ਤੇ ਧਰਮ ਆਦਿ ਨਾਲ ਸੰਬੰਧਤ ਗ੍ਰੰਥਾਂ ਦਾ ਅਧਿਐਨ ਨਿਯਮਿਤ ਰੂਪ ਵਿਚ ਕਰਦੇ ਸਨ। ਉਹਨਾਂ ਦੀ ਸ਼ਖ਼ਸੀਅਤ ਦੇ ਕਈ ਪਹਿਲੂ ਹਨ ਜਿਹਨਾਂ ਬਾਰੇ ਕਦੇ ਸੁਤੰਤਰ ਨਿਬੰਧ ਲਿਖਾਂਗਾ।

3.



ਸਿਰਦਾਰ ਕਪੂਰ ਸਿੰਘ ਵੀਹਵੀਂ ਸਦੀ ਦੇ ਉਹਨਾਂ ਚੋਣਵੇਂ ਵਿਦਵਾਨਾਂ ਵਿਚੋਂ ਸਨ, ਜਿਹਨਾਂ ਨੇ ਸਿੱਖ ਧਰਮ ਦੀ ਵਡਿਆਈ ਤੇ ਮਹਾਨਤਾ ਨੂੰ ਉਜਾਗਰ ਕਰਨ ਲਈ ਆਪਣੀ ਜ਼ਿੰਦਗੀ ਦਾ ਬੇਹਤਰੀਨ ਹਿਸਾ ਸਮਰਪਿਤ ਕੀਤਾ। ਸਿੱਖ ਧਰਮ ਦੀ ਵਿਲੱਖਣਤਾ, ਗੁਰੂ ਸਾਹਿਬਾਨ ਦੀ ਬੇਨਜ਼ੀਰ ਦੇਣ ਤੇ ਉਹਨਾਂ ਬਾਰੇ ਪ੍ਰਚਲਿਤ ਗ਼ਲਤ ਧਾਰਨਾਵਾਂ ਨੂੰ ਬਾ-ਦਲੀਲ ਕੱਟ ਕੇ ਅਸਲੀਅਤ ਨੂੰ ਪ੍ਰਮਾਣਿਤ ਕਰਨ ਨੂੰ ਆਪਣੇ ਜੀਵਨ ਦਾ ਲਕਸ਼ ਮਿੱਥ ਲਿਆ। ਸਿਰਦਾਰ ਸਾਹਿਬ ਨੇ ਅੰਗ੍ਰੇਜ਼ੀ ਤੇ ਪੰਜਾਬੀ ਦੋਨਾਂ ਭਾਸ਼ਾਵਾਂ ਵਿਚ ਪੂਰੇ ਅਧਿਕਾਰਿਤ ਢੰਗ ਨਾਲ ਆਪਣੇ ਵਿਚਾਰ ਅੰਕਿਤ ਕਰਦਿਆਂ ਆਮ ਪਾਠਕਾਂ ਤੋਂ ਲੈ ਕੇ ਵਿਦਵਾਨਾਂ ਤਕ ਨੂੰ ਸੋਚਣ ਲਈ ਮਜਬੂਰ ਕੀਤਾ। ਆਪ ਨੇ ਸਾਹਿਤ, ਧਰਮ ਤੇ ਰਾਜਨੀਤੀ ਨੂੰ ਵਿਸ਼ਾ ਬਣਾ ਕੇ ਨਿਬੰਧ ਤੇ ਪੁਸਤਕਾਂ ਲਿਖੀਆਂ, ਜਿਹਨਾਂ ਨੇ ਪੰਜਾਬੀਆਂ ਵਿਚ ਸਵੈ-ਪਛਾਣ ਦੀ ਚੇਤੰਨਤਾ ਪੈਦਾ ਕੀਤੀ। ਆਪ ਦੀਆਂ ਹੇਠ ਲਿਖੀਆਂ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ :

***ਪੰਜਾਬੀ***

1. ਪੁੰਦ੍ਰੀਕ
2. ਸਪਤ ਸ੍ਰਿੰਗ
3. ਬਹੁ ਵਿਸਥਾਰ
4. ਸਾਚੀ ਸਾਖੀ

5. ਬਿਖ ਮਹਿ ਅੰਮ੍ਰਿਤੁ

6. ਰਾਜ ਕਰੇਗਾ ਖ਼ਾਲਸਾ

7. ਹਸ਼ੀਸ਼ (ਕਵਿਤਾ)

***ਅੰਗ੍ਰੇਜ਼ੀ***

1. Prasharprasna or Baisakhi of Guru Gobind Singh
2. Sikhism for Modern Man
3. Some Insights into Sikhism
4. Guru Arjan and His Sukhmani
5. Guru Nanak Life & Thought
6. Sikhism : An Occumenical Religion
7. Sacred Writings of the Sikhs
8. Me Judice

ਇਹਨਾਂ ਪੁਸਤਕਾਂ ਵਿਚ ਸਾਹਿਤ ਕਲਾ, ਰਾਜਨੀਤੀ, ਜੀਵਨੀ, ਵਾਦ-ਵਿਵਾਦ, ਦਰਸ਼ਨ ਆਦਿ ਸੰਬੰਧੀ ਯਾਦਗਾਰੀ ਨਿਬੰਧ ਸਮਿਲਿਤ ਹਨ। ***ਪ੍ਰਾਸ਼ਰਪ੍ਰਸ਼ਨ*** ਸਿਖ ਧਰਮ ਦਾ ਸੂਖਮ ਅਧਿਐਨ ਹੈ, ਜਿਸ ਵਿਚ ਕਈ ਪੱਖਾਂ ਬਾਰੇ ਆਪਣੇ ਵਿਚਾਰ ਪ੍ਰਸਤੁਤ ਕਰਦਿਆਂ ਸਿਖ ਧਰਮ ਨੂੰ ਹੋਰਨਾਂ ਧਰਮਾਂ ਨਾਲੋਂ ਵਿਲੱਖਣ ਸਿੱਧ ਕਰਨ ਦਾ ਸਫਲ ਪ੍ਰਯਾਸ ਕੀਤਾ ਗਿਆ ਹੈ। ਸਿਰਦਾਰ ਸਾਹਿਬ ਨੇ ਧਰਮਾਂ ਦੇ ਤੁਲਨਾਤਮਕ ਅਧਿਐਨ ਨੂੰ ਆਪਣੀ ਲੇਖਣੀ ਦਾ ਵਿਸ਼ਾ ਬਣਾਇਆ ਤੇ ਪਹਿਲੀ ਵਾਰੀ ਨਿਰਣਾਯਕ ਟਿੱਪਣੀਆਂ ਕੀਤੀਆਂ। ਸਾਹਿਤ ਤੇ ਕਲਾ ਬਾਰੇ ਆਪ ਦਾ ਅਧਿਐਨ ਵਿਸ਼ਾਲ ਸੀ, ਜਿਸ ਦਾ ਪ੍ਰਮਾਣ ***ਪੁੰਦ੍ਰੀਕ*** ਪੁਸਤਕ ਹੈ। ***ਸਾਚੀ ਸਾਖੀ*** ਵਿਚ ਸਮਕਾਲੀ ਭਾਰਤੀ ਰਾਜਨੀਤੀ ਤੇ ਸਿਖ ਰਾਜਨੀਤੀ ਬਾਰੇ ਵਿਸਤਾਰ ਸਹਿਤ ਲਿਖਦਿਆਂ ਸਿੱਖਾਂ ਨਾਲ ਕੀਤੇ ਗਏ ਵਿਤਕਰਿਆਂ ਨੂੰ ਵਿਸਤਾਰ ਸਹਿਤ ਦਰਸਾ ਕੇ ਉਹਨਾਂ ਨੂੰ ਰਾਜਨੀਤਕ ਪੱਖੋਂ ਸੁਚੇਤ ਹੋਣ ਲਈ ਆਖਿਆ, ਪਰ ਖ਼ੁਦਗਰਜ਼ ਸਿਆਸੀ ਨੇਤਾਵਾਂ ਨੇ ਕੁਰਸੀ ਦੇ ਲਾਲਚ ਕਾਰਨ ਸਿੱਖਾਂ ਨੂੰ ਸੇਧ ਨਹੀਂ ਦਿੱਤੀ, ਸਗੋਂ ਉਹਨਾਂ ਨੂੰ ਖੁਆਰੀ ਦੇ ਰਾਹ ਤੇ ਹੀ ਪਾਇਆ ਹੈ।

4.

ਵਿਸ਼ੇ, ਸ਼ੈਲੀ ਤੇ ਰੂਪ ਪੱਖੋਂ ਵਾਰਤਕ ਨੂੰ ਨਿਗਰ ਤੇ ਭਰਪੂਰ ਦੇਣ ਨੂੰ ਧਿਆਨ ਵਿਚ ਰੱਖਦਿਆਂ ਸਿਰਦਾਰ ਕਪੂਰ ਸਿੰਘ ਨੂੰ ਪੰਜਾਬੀ ਦੇ ਪ੍ਰਮੁੱਖ ਵਾਰਤਕਕਾਰਾਂ ਵਿਚ ਮਾਨਯੋਗ ਸਥਾਨ ਹਾਸਿਲ ਹੈ। ਆਪ ਦਾ ਭਾਰਤੀ ਤੇ ਬਦੇਸ਼ੀ ਸਾਹਿਤ ਬਾਰੇ ਅਧਿਐਨ ਵਿਸ਼ਾਲ ਸੀ, ਜਿਸ ਕਾਰਨ ਜਦੋਂ ਆਪ ਕਿਸੇ ਵਿਸ਼ੇ ਬਾਰੇ ਲਿਖਣ ਲੱਗਦੇ ਹਨ ਤਾਂ ਆਧੁਨਿਕ ਦਰਸ਼ਨ ਤੇ ਵਿਗਿਆਨ ਦੀ ਪ੍ਰਗਤੀ ਨੂੰ ਧਿਆਨ ਵਿਚ ਰੱਖ ਕੇ ਆਪਣੇ ਵਿਚਾਰਾਂ ਨੂੰ ਪ੍ਰਮਾਣਿਕ ਤੇ ਸਮੇਂ ਦੇ ਹਾਣੀ ਸਿੱਧ ਕਰਨ ਲਈ ਕਈ ਦਾਰਸ਼ਨਿਕਾਂ, ਵਿਗਿਆਨੀਆਂ ਤੇ ਧਰਮ ਸ਼ਾਸਤਰੀਆਂ ਦੇ ਹਵਾਲੇ ਦੇ ਕੇ ਗਿਆਨ ਭਰਪੂਰ ਵਾਰਤਕ ਦੀ ਸਿਰਜਣਾ ਕਰਦੇ ਹਨ। ਇਹੀ ਕਾਰਨ ਹੈ ਕਿ ਸਾਧਾਰਨ ਪਾਠਕ ਕਈ ਵਾਰੀ ਕੁਝ ਵੀ ਸਮਝਣ ਤੋਂ ਅਸਮਰਥ ਰਹਿ ਜਾਂਦਾ ਹੈ ਪਰ ਇਸ ਵਿਚ ਆਪ ਦਾ ਕੀ ਕਸੂਰ ਹੈ?

ਸਿਰਦਾਰ ਕਪੂਰ ਸਿੰਘ ਵਿਦਵਾਨ ਸੱਜਣ ਸਨ ਜੋ ਨਿਰੰਤਰ ਲਿਖਦੇ ਸਨ। ਉਹਨਾਂ ਨੇ ਧਰਮ, ਸਮਕਾਲੀ ਰਾਜਨੀਤੀ ਚੱਲ ਰਹੇ ਵਾਦ ਵਿਵਾਦਾਂ ਆਦਿ ਬਾਰੇ ਆਪਣੇ ਵਿਚਾਰ ਖੋਜ ਪੱਤਰਾਂ ਜਾਂ ਨਿਬੰਧਾਂ ਦੇ ਰੂਪ ਵਿਚ ਪੇਸ਼ ਕੀਤੇ ਪਰ ਉਹਨਾਂ ਨੇ ਇਹਨਾਂ ਨੂੰ ਸੰਭਾਲਣ ਵੱਲ ਬਹੁਤਾ ਧਿਆਨ ਨਹੀਂ ਦਿੱਤਾ ਜਿਸ ਕਾਰਨ ਉਹਨਾਂ ਦੀਆਂ ਮਹੱਤਵਪੂਰਨ ਲਿਖਤਾਂ ਮੈਗਜ਼ੀਨਾਂ ਜਾਂ ਖੋਜ ਪੱਤਰਾਂ ਦੇ ਰੂਪ ਵਿਚ ਥਾਂ-ਥਾਂ ਬਿਖਰੀਆਂ ਪਈਆਂ ਹਨ ਜਿਹਨਾਂ ਨੂੰ ਸੰਭਾਲਣ ਦਾ ਮੈਂ ਯਤਨ ਕੀਤਾ ਹੈ। ਪਹਿਲਾਂ ਮੈਂ ਉਹਨਾਂ ਦੇ 21 ਲੇਖ *"ਰਾਜ ਕਰੇਗਾ ਖ਼ਾਲਸਾ ਤੇ ਹੋਰ ਨਿਬੰਧ"* ਪੁਸਤਕ ਵਿਚ ਸੰਭਾਲੇ ਹਨ ਅਤੇ ਹੁਣ ਇਸ ਸੰਗ੍ਰਹਿ ***ਗੁਰੂ ਗੋਬਿੰਦ ਸਿੰਘ ਜੀ ਦੀ ਵੈਸਾਖੀ ਤੇ ਹੋਰ ਨਿਬੰਧ*** ਵਿੱਚ 16 ਗੱਦ ਰਚਨਾਵਾਂ ਨੂੰ ਸੰਕਲਿਤ ਕਰਕੇ ਸਿਰਦਾਰ ਸਾਹਿਬ ਨੂੰ ਸ਼ਰਧਾਜਲੀ ਦੇ ਰਿਹਾ ਹਾਂ ਜਿਹਨਾਂ ਦਾ ਸੌ ਸਾਲਾ ਜਨਮ ਦਿਵਸ 2009 ਈ. ਵਿਚ ਹੈ।

ਸਿਰਦਾਰ ਸਾਹਿਬ ਸਿਖ ਧਰਮ ਸ਼ਾਸਤਰ ਦੇ ਪਰਮ ਗਿਆਤਾ ਸਨ ਤੇ ਉਹਨਾਂ ਨੇ ਸਿਖ ਧਰਮ ਦੇ ਦਾਰਸ਼ਨਿਕ, ਰਾਜਨੀਤਿਕ, ਸਮਾਜਕ ਪੱਖਾਂ ਦੀ ਵਿਆਖਿਆ ਬਿਲਕੁਲ ਨਵੇਂ ਰੂਪ ਵਿਚ ਕਰਨ ਦੀ ਕੋਸ਼ਿਸ਼ ਕੀਤੀ ਕਿਉਂਕਿ ਉਹ ਇਸ ਗੱਲ ਨਾਲ ਸਹਿਮਤ ਨਹੀਂ ਸਨ ਕਿ ਸਿਖ ਧਰਮ ਦੇ ਪਿਛੋਕੜ ਵਿਚ ਹਿੰਦੂ ਧਰਮ ਦਰਸ਼ਨ ਦਾ ਕੋਈ ਰੋਲ ਜਾਂ ਯੋਗਦਾਨ ਹੈ। ਆਪਨੇ ਅੰਗ੍ਰੇਜ਼ੀ ਵਿਚ ਇਕ ਪੁਸਤਕ Prasharprashna or Basakhi of Guru Gobind Singh ਲਿਖੀ ਜਿਸ ਦੇ ਮੁਖ ਲੇਖ ਵਿਚ ਸਿਖ ਧਰਮ ਦੀ ਵਿਲੱਖਣਤਾ ਨੂੰ ਬਾ-ਦਲੀਲ ਉਜਾਗਰ ਕਰਨ ਦਾ ਸਫਲ ਯਤਨ ਕੀਤਾ। ਇਸ ਦਾ ਪੰਜਾਬੀ ਅਨੁਵਾਦ ਮੈਂ ਪੂਰੀ ਮਿਹਨਤ ਤੇ ਈਮਾਨਦਾਰੀ ਨਾਲ ਕੀਤਾ ਹੈ ਇਹ ਬੜਾ ਕਠਿਨ ਤੇ ਬਿਖਮ ਕਾਰਜ ਸੀ ਤੇ ਜਿਸ ਦੀ ਸੋਧ ਮੇਰੇ ਪਿਆਰੇ ਡਾਕਟਰ ਧਰਮ ਸਿੰਘ ਨੇ ਕਰਕੇ ਮੈਨੂੰ ਧੰਨਵਾਦੀ ਬਣਾਇਆ ਇਸ ਨੂੰ ਮੈਂ ਸਰਦਾਰ ਜੀ ਦੀ ਅਮਰ ਕਿਰਤ ਮੰਨਦਾ ਹਾਂ।



ਸਿਰਦਾਰ ਜੀ ਨੇ ਗੁਰੂ ਨਾਨਕ ਸਾਹਿਬ ਦੇ ਜੀਵਨ ਤੇ ਉਹਨਾਂ ਦੀਆਂ ਪ੍ਰਾਪਤੀਆਂ ਬਾਰੇ ਬਹੁਤ ਵਿਸਤਾਰ ਨਾਲ ਆਪਣੇ ਵਿਚਾਰ ਪੇਸ਼ ਕਰਦਿਆਂ ਉਹਨਾਂ ਦੀ ਵਡਿਆਈ ਨੂੰ ਉਜਾਗਰ ਕੀਤਾ ਹੈ। ਉਹਨਾਂ ਦੇ ਕੁਦਰਤ ਦੇ ਸੰਕਲਪ ਬਾਰੇ ਸੰਖਿਪਤ ਪਰ ਨਵੇਂ ਵਿਚਾਰ ਪ੍ਰਗਟ ਕੀਤੇ ਹਨ।

ਕੁਝ ਇਤਿਹਾਸਕਾਰਾਂ ਨੇ ਔਰੰਗਜ਼ੇਬ ਨੂੰ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਜ਼ਿਮੇਵਾਰ ਨਾ ਮੰਨਦਿਆਂ ਫ਼ਾਰਸੀ ਦੀਆਂ ਤੱਤਕਾਲੀਨ ਲਿਖਤਾਂ ਨੂੰ ਆਧਾਰ ਬਣਾਕੇ ਗੁਰੂ ਸਾਹਿਬ ਤੇ ਕੋਝੇ ਵਾਰ ਕੀਤੇ ਜਿਹਨਾਂ ਦਾ ਜਵਾਬ ਆਪਨੇ ਬਹੁਤ ਸਾਰੇ ਗ੍ਰੰਥਾਂ ਦੇ ਪ੍ਰਮਾਣਾਂ ਦੇ ਆਧਾਰ ਤੇ ਬਦਲੀਲ ਢੰਗ ਨਾਲ ਦੇ ਕੇ ਉਹਨਾਂ ਦੀ ਬਦਦਿਆਨਤਦਾਰੀ ਨੂੰ ਉਜਾਗਰ ਕੀਤਾ ਹੈ। ਇਸ ਸੰਬਧ ਵਿਚ ਆਪ ਦਾ ਖੋਜ ਪਤਰ ***ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਪਾਪ ਕਿਸ ਦੇ ਸਿਰ?*** ਪੜ੍ਹਨ ਯੋਗ ਹੈ।

ਸਿਖ ਇਤਿਹਾਸ ਦੇ ਧੁੰਦਲੇ ਪੰਨੇ ***ਜ਼ਾਬਿਤਾ ਖਾਨ ਅੰਮ੍ਰਿਤ ਛਕ ਕੇ ਧਰਮ ਸਿੰਘ ਬਣਿਆ*** ਨੂੰ ਬਹੁਤ ਖੂਬਸੂਰਤੀ ਨਾਲ ਪ੍ਰਕਾਸ਼ ਵਿਚ ਲਿਆਂਦਾ ਹੈ।

ਮਹਾਤਮਾਂ ਬੁੱਧ ਦੀ 2500 ਸਾਲਾ ਜੈਯੰਤੀ ਸਮੇਂ ਆਪਨੇ ਬੁੱਧ ਜੀ ਨੂੰ ਸ਼ਰਧਾਂਜਲੀ ਦੇਣ ਲਈ ਇਕ ਕਮਾਲ ਦਾ ਨਿਬੰਧ ***ਇਕ ਸਿਖ ਦਾ ਬੁੱਧ ਨੂੰ ਪ੍ਰਣਾਮ*** ਲਿਖਿਆ ਜਿਸ ਵਿਚ

ਮਹਾਤਮਾ ਬੁੱਧ ਦੇ ਆਚਾਰ ਵਿਹਾਰ ਦੀ ਸਿਖ ਧਰਮ ਨਾਲ ਸਾਂਝ ਬਾਰੇ ਦੱਸਿਆ ਹੈ ਭਾਵੇਂ ਭਾਈ ਵੀਰ ਸਿੰਘ ਨੂੰ ਇਹ ਨਿਬੰਧ ਪਸੰਦ ਨਹੀਂ ਸੀ ਆਇਆ ਤੇ ਉਹਨਾਂ ਨੇ ਇਸ ਵਿਰੁੱਧ ਇਕ ਲੇਖ ਖ਼ਾਲਸਾ ਸਮਾਚਾਰ ਵਿਚ ਪ੍ਰਕਾਸ਼ਿਤ ਕੀਤਾ ਸੀ।

ਮਨਸੂਰ ਬਾਰੇ ਆਪਨੇ ਅੰਗ੍ਰੇਜ਼ੀ ਵਿਚ ਇਕ ਯਾਦਗਾਰੀ ਲੇਖ ਲਿਖਿਆ ਜੋ ਪੰਫਲਿਟ ਦੇ ਰੂਪ ਵਿਚ ਹੋਣ ਕਾਰਨ ਲੁਪਤ ਹੋ ਰਿਹਾ ਸੀ। ਇਸ ਦਾ ਪੰਜਾਬੀ ਅਨੁਵਾਦ ਮੇਰੇ ਮਿਤਰ ਪ੍ਰੋਫੈਸਰ ਧਰਮ ਸਿੰਘ (ਡਾ.) ਨੇ ਬਹੁਤ ਹੀ ਸੁੰਦਰ ਪੰਜਾਬੀ ਵਿਚ ਕੀਤਾ ਹੈ ਜਿਸ ਦਾ ਅਨੰਦ ਪੜ੍ਹਨ ਵਾਲੇ ਮਾਨਣਗੇ।

ਸਿਰਦਾਰ ਸਾਹਿਬ ਸਿਖ ਰਾਜਨੀਤੀ ਨਾਲ ਸਾਰੀ ਉਮਰ ਜੁੜੇ ਰਹੇ ਤੇ ਉਹਨਾਂ ਦਾ ਵਿਚਾਰ ਸੀ ਸਿਖ ਇਸ ਪ੍ਰਕਾਰ ਦਾ ਰਾਜ ਭਾਗ ਸਥਾਪਤ ਕਰਨ ਲਈ ਯਤਨਸ਼ੀਲ ਹੋਣ ਜਿਸ ਵਿਚ "ਖ਼ਾਲਸਾ ਜੀ ਦਾ ਬੋਲ ਬਾਲਾ" ਹੋਵੇ ਤੇ ਸਿਖ ਧਰਮ, ਸਮਾਜ ਤੇ ਸਭਿਆਚਾਰ ਪ੍ਰਫੁਲਤ ਹੋਵੇ ਤੇ ਸਦੀਵੀ ਜੀਵਨ ਵਾਲਾ ਹੋਵੇ ਪਰ ਸੌੜੇ ਹਿੱਤਾਂ ਕਾਰਨ ਅਤੇ ਰਾਜਨੀਤਕ ਸੱਤਾ ਦੀ ਅਥਾਹ ਭੁੱਖ ਦੇ ਵਿਆਪਣ ਕਾਰਨ ਸਿਖ ਨੇਤਾਵਾਂ ਨੇ ਇਹਨਾਂ ਵਿਚਾਰਾਂ ਨੂੰ ਤਿਆਗ ਦਿਤਾ ਤੇ ਕੁਰਸੀ ਮੋਹ ਵਿਚ ਫਸ ਕੇ ਪੰਥ ਨੂੰ ਵਰਤਿਆ ਹੈ ਪਰ ਪੰਥ ਲਈ ਕੀਤਾ ਕੁਝ ਨਹੀਂ। ਸਿਰਦਾਰ ਸਾਹਿਬ ਨੂੰ ਇਹਨਾਂ ਸਿਆਸਤਦਾਨਾਂ ਨਾਲ ਬਹੁਤ ਗਿਲਾ ਸੀ ਤੇ ਇਸ ਗਿਲੇ ਕਾਰਨ ਉਹਨਾਂ ਨੂੰ ਨਜ਼ਰ ਅੰਦਾਜ਼ ਕਰਕੇ ਇਕ ਵਿਦਵਾਨ ਨੂੰ ਰੋਲਣ ਦਾ ਇਹਨਾਂ ਬੇਈਮਾਨ ਸਿਆਸਤਦਾਨਾਂ ਨੇ ਕੁਕਰਮ ਕੀਤਾ। ਇਸ ਸੰਬੰਧ ਵਿਚ ਆਪਦੇ ਨਿਬੰਧ ਤੇ ਭਾਸ਼ਨ ਯਾਦਗਾਰੀ ਰਚਨਾਵਾਂ ਹਨ ਜਿਵੇਂ *ਪੰਥ ਦਾ ਪ੍ਰਕਾਸ਼, ਚਹੁੰ ਜੁਗਾਂ ਦਾ ਨਿਬੇੜਾ, ਸਿਖਾਂ ਦੀਆਂ ਸਿਆਸੀ ਭੁੱਲਾਂ, ਸਿਖ ਨੌਜਵਾਨਾਂ ਨੂੰ ਪੰਥ ਖਾਤਰ ਕੀ ਕਰਨਾ ਚਾਹੀਦਾ ਹੈ?* ਆਦਿ ਇਹਨਾਂ ਵਿਚ ਸਿਖ ਸਿਆਸਤਦਾਨਾਂ ਦੀ ਬਦਨੀਤੀ ਦਾ ਵਰਨਣ ਹਰ ਪੰਥ ਦਰਦੀ ਨੂੰ ਦੁਖ ਦਿੰਦਾ ਹੈ।

ਸਿਰਦਾਰ ਸਾਹਿਬ ਦਾ ਵਿਚਾਰ ਹੈ ਕਿ ਸਿਖ ਧਰਮ ਉਪਰ ਹਿੰਦੂ ਧਰਮ ਦਾ ਕੋਈ ਪ੍ਰਭਾਵ ਨਹੀਂ ਹੈ ਕਿਉਂਕਿ ਸਿਖ ਧਰਮ ਵਿਚ ਉਦਾਰਤਾ ਹੈ ਤੇ ਹਿੰਦੂ ਧਰਮ ਵਿਚ ਸੰਕੀਰਣਤਾ। ਸਮਾਜਕ ਪੱਖੋਂ ਸਭ ਦੀ ਬਰਾਬਰੀ ਦਾ ਅਮਲੀ ਰੂਪ ਸਿਖ ਧਰਮ ਵਿਚ ਦੇਖਿਆ ਜਾ ਸਕਦਾ ਹੈ। ਆਪ ਦੱਖਣੀ ਭਾਰਤ ਦੇ ਸੰਤ ਸਾਹਿਤ ਤੇ ਬੁੱਧ ਧਰਮ ਦੇ ਵਿਚਾਰਾਂ ਤੋਂ ਸਿਖ ਧਰਮ ਨੂੰ ਪ੍ਰਭਾਵਿਤ ਮੰਨਦੇ ਹਨ। ਆਪ ਦੀਆਂ ਦਲੀਲਾਂ ਨੂੰ ਕੱਟਣਾ ਸੌਖਾ ਨਹੀਂ ਹੈ ਭਾਵੇਂ ਬਹੁਤ ਵਿਦਵਾਨ ਆਪ ਨਾਲ ਸਹਿਮਤ ਨਹੀਂ ਹਨ।

ਆਪ ਨੇ ਬਾਬਾ ਪ੍ਰਤਾਪ ਸਿੰਘ ਨਾਮਧਾਰੀ ਆਗੂ ਨਾਲ ਸੰਬੰਧਿਤ ਆਪਣੀਆਂ ਯਾਦਾਂ ਲਿਖੀਆਂ ਹਨ ਤੇ ਸਰਦਾਰ ਅਮਰ ਸਿੰਘ ਸ਼ੇਰੇ ਪੰਜਾਬ ਤੇ ਡਾਕਟਰ ਗੰਡਾ ਸਿੰਘ ਬਾਰੇ ਸੰਖਿਪਤ ਪਰ ਭਾਵਪੂਰਤ ਟਿਪਣੀਆਂ ਕੀਤੀਆਂ ਹਨ।

ਆਪ ਦੀ ਵਾਰਤਕ ਪ੍ਰੋ. ਪੂਰਨ ਸਿੰਘ, ਡਾ. ਬਲਬੀਰ ਸਿੰਘ ਤੇ ਡਾ. ਸ਼ੇਰ ਸਿੰਘ ਦੀ ਵਾਰਤਕ ਦੇ ਪੱਧਰ ਦੀ ਹੈ ਜਾਂ ਇਉਂ ਆਖੀਏ ਕਿ ਉਹਨਾਂ ਵਰਗੀ ਹੈ। ਪ੍ਰੋ. ਪੂਰਨ ਸਿੰਘ ਤੇ ਡਾ. ਬਲਬੀਰ ਸਿੰਘ ਆਪਣੀ ਵਾਰਤਕ ਵਿਚ ਸਿਰਦਾਰ ਸਾਹਿਬ ਵਾਂਗੂ ਆਧੁਨਿਕ ਦਰਸ਼ਨ ਤੇ ਭਾਰਤੀ ਸੰਸਕ੍ਰਿਤੀ, ਸਾਹਿਤ ਤੇ ਕਲਾ ਵਿਚੋਂ ਹਵਾਲੇ ਦੇ ਕੇ ਆਪਣੇ ਵਿਚਾਰਾਂ ਨੂੰ ਕੁਸ਼ਲਤਾ ਨਾਲ ਪ੍ਰਗਟ ਕਰਦੇ ਹਨ ਪਰ ਇਹਨਾਂ ਦੋਨਾਂ ਵਿਚ ਪੰਡਤਾਊਪੁਣਾ

ਦ੍ਰਿਸ਼ਟੀਗੋਚਰ ਨਹੀਂ ਹੁੰਦਾ, ਰਸਿਕ ਢੰਗ ਨਾਲ ਖ਼ਿਆਲਾਂ ਦਾ ਪ੍ਰਗਟਾਓ ਦੇਖਿਆ ਜਾ ਸਕਦਾ ਹੈ। ਸਿਰਦਾਰ ਸਾਹਿਬ ਭਾਰੀ ਭਰਕਮ ਸ਼ਬਦਾਵਲੀ ਤੇ ਪਰਿਭਾਸ਼ਿਕ ਸ਼ਬਦਾਵਲੀ ਦੀ ਵਰਤੋਂ ਕਰਕੇ ਕਠਿਨ ਵਾਰਤਕ ਦੀ ਸਿਰਜਣਾ ਸਹਿਜ-ਸੁਭਾ ਕਰ ਦਿੰਦੇ ਹਨ।

ਧਰਮ, ਰਾਜਨੀਤੀ ਤੇ ਵਾਦ-ਵਿਵਾਦ ਨਾਲ ਸੰਬੰਧਿਤ ਵਾਰਤਕ ਵਿਚ ਸਿਰਦਾਰ ਸਾਹਿਬ ਆਪਣੇ ਮਤ ਦੀ ਪੁਸ਼ਟੀ ਲਈ ਜਾਂ ਦੂਸਰਿਆਂ ਦੇ ਮਤ ਦੇ ਖੰਡਨ ਲਈ ਦੁਰਲੱਭ ਸਨਾਤਨੀ ਗ੍ਰੰਥਾਂ ਵਿਚੋਂ ਟੂਕਾਂ ਦਿੰਦੇ ਹਨ, ਧਰਮ-ਗ੍ਰੰਥਾਂ, ਇਤਿਹਾਸ ਗ੍ਰੰਥਾਂ ਅਤੇ ਸਮਕਾਲੀ ਦਰਸ਼ਨ ਜਾਂ ਪ੍ਰਮਾਣਿਕ ਲਿਖਤਾਂ ਨੂੰ ਪ੍ਰਮਾਣ ਵਜੋਂ ਵਰਤਦੇ ਹਨ। ਆਪ ਆਪਣੇ ਪੱਖਾਂ ਨੂੰ ਨਿਰਣਯਾਤਮਕ ਢੰਗ ਨਾਲ ਪ੍ਰਸਤੁਤ ਕਰਦੇ ਹਨ, ਜਿਸ ਕਾਰਨ ਆਮ ਪਾਠਕ ਇਹਨਾਂ ਦਾ ਆਨੰਦ ਨਹੀਂ ਮਾਣ ਸਕਦਾ ਪਰ ਵਿਦਵਾਨਾਂ ਜਾਂ ਸੂਝਵਾਨ ਪਾਠਕਾਂ ਲਈ ਇਹ ਵਾਰਤਕ ਬਹੁਤ ਮੁੱਲਵਾਨ ਹੈ, ਜੋ ਸੋਚਣ ਲਈ ਮਜਬੂਰ ਕਰਦੀ ਹੈ। ਪੰਜਾਬੀ ਵਿਚ ਗਿਆਨਮਈ ਵਾਰਤਕ ਲਿਖਾਰੀਆਂ ਵਿਚ ਆਪ ਸ਼ਿਰੋਮਣੀ ਹਨ। ਆਪ ਨੇ ਧਰਮ, ਸਾਹਿਤ, ਦਰਸ਼ਨ, ਰਾਜਨੀਤੀ, ਆਲੋਚਨਾ ਆਦਿ ਬਾਰੇ ਜੋ ਲਿਖਿਆ ਹੈ ਉਸ ਨੂੰ ਵਿਦਵਾਨਾਂ ਨੇ ਪ੍ਰਮਾਣ ਵਜੋਂ ਸਵੀਕਾਰ ਕੀਤਾ ਹੈ।

ਸਿਰਦਾਰ ਕਪੂਰ ਸਿੰਘ ਦੀ ਵਾਰਤਕ ਉੱਤਮ ਪ੍ਰਕਾਰ ਦੀ ਹੈ ਤੇ ਇਸ ਦੇ ਰੰਗ, ਰੂਪ, ਗੁਣ ਆਦਿ ਨੂੰ ਧਿਆਨ ਵਿਚ ਰੱਖਦਿਆਂ ਸਹਿਜੇ ਹੀ ਆਖ ਸਕਦੇ ਹਾਂ ਕਿ ਅੰਗ੍ਰੇਜ਼ੀ ਵਾਰਤਕ ਵਿਚ ਜੋ ਸਥਾਨ ਐਮਰਸਨ, ਰਸਕਿਨ, ਕਾਰਲਾਇਲ, ਬ੍ਰਟਰੈਂਡ ਰੱਸਲ ਆਦਿ ਦਾ ਹੈ, ਉਹ ਸਥਾਨ ਪੰਜਾਬੀ ਵਿਚ ਸਿਰਦਾਰ ਕਪੂਰ ਸਿੰਘ ਦੀ ਵਾਰਤਕ ਨੂੰ ਪ੍ਰਾਪਤ ਹੈ।

5.



ਸਿਰਦਾਰ ਕਪੂਰ ਸਿੰਘ ਦੇ ਹੋਰ ਬਹੁਤ ਸਾਰੇ ਸਾਹਿਤਕ ਲੇਖ, ਖੋਜ ਪੱਤਰ, ਇਤਿਹਾਸ ਨਾਲ ਸੰਬੰਧ ਖੋਜ ਨਿਬੰਧ ਆਦਿ ਵਿਭਿੰਨ ਮੈਗਜ਼ੀਨ, ਅਖ਼ਬਾਰਾਂ ਵਿਚ ਅਜੇ ਵੀ ਹੋਣਗੇ ਜਿਹਨਾਂ ਨੂੰ ਕਿਸੇ ਸੰਗ੍ਰਹਿ ਵਿਚ ਨਹੀਂ ਸੰਭਾਲਿਆ ਗਿਆ। ਮੈਂ ਜਿੰਨੀ ਕੁ ਸਿਰਦਾਰ ਜੀ ਦੀ ਵਾਰਤਕ ਨੂੰ ਸੰਭਾਲ ਸਕਦਾ ਸਾਂ, ਸੰਭਾਲ ਚੁੱਕਾਂ ਹਾਂ, ਹੁਣ ਬਿਰਧ ਅਵਸਥਾ ਵਿਚ ਹੋਰ ਦੌੜ ਭੱਜ ਕਰਨ ਦੀ ਹਿੰਮਤ ਨਹੀਂ ਹੈ। ਕੀ ਕੋਈ ਉਹਨਾਂ ਦਾ ਸ਼ਰਧਾਲੂ ਉਹਨਾਂ ਦੀਆਂ ਬਿਖਰੀਆਂ ਹੋਈਆਂ ਰਚਨਾਵਾਂ ਦਾ ਹੋਰ ਸੰਕਲਨ ਤਿਆਰ ਕਰਨ ਲਈ ਯਤਨ ਕਰੇਗਾ?

ਮੇਰੀ ਇਹ ਸਿਰਦਾਰ ਸਾਹਿਬ ਨੂੰ ਸ਼ਰਧਾਂਜਲੀ ਹੈ। ਲੇਖ ਸਾਂਭੇ ਗਏ ਜੋ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਿਖ ਧਰਮ ਬਾਰੇ ਸੋਚਣ ਲਈ ਪ੍ਰੇਰਨਾ ਦੇਣਗੇ ਤੇ ਉਹ 'ਖ਼ਾਲਸਾ ਜੀ ਦੇ ਬੋਲ ਬਾਲੇ' ਦੀ ਪ੍ਰਾਪਤੀ ਲਈ ਸੰਘਰਸ਼ ਕਰਨਗੇ।

ਗੁਰਮੁਖ ਸਿੰਘ (ਡਾ.)

8, ਦਸ਼ਮੇਸ਼ ਨਗਰ
ਪੁਲਿਸ ਲਾਈਨ ਰੋਡ,
ਪਟਿਆਲਾ।
ਫੋਨ : 0175-2366485

# ਗੁਰੂ ਗੋਬਿੰਦ ਸਿੰਘ ਜੀ ਦੀ ਵੈਸਾਖੀ

30 ਮਾਰਚ 1699 ਈਸਵੀ ਨੂੰ ਵੈਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਨਾਟਕ ਸ਼ਾਸਤ੍ਰ ਦੇ ਜਿਸ ਭਰਪੂਰ ਗਿਆਨ ਦਾ ਪ੍ਰਮਾਣ ਦਿੱਤਾ ਉਹ ਸਭ ਨੂੰ ਗਿਆਤ ਹੈ ਪਰ ਬਹੁਤਿਆਂ ਨੂੰ ਉਸ ਇਨਕਲਾਬੀ ਖਿਆਲ ਬਾਰੇ ਗਿਆਨ ਨਹੀਂ ਜਿਸ ਤੋਂ ਪ੍ਰੇਰਿਤ ਹੋ ਕੇ ਇਸ ਘਟਨਾ ਨੇ ਜਨਮ ਲਿਆ। ਆਮ ਲੋਕਾਂ ਨੂੰ ਇਹ ਪਤਾ ਹੈ ਕਿ ਇਸ ਯਾਦਗਾਰੀ ਦਿਨ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਰਵੱਤ ਸੰਗਤਾਂ ਨੂੰ ਆਨੰਦਪੁਰ ਸਾਹਿਬ ਵਿਖੇ ਆਉਣ ਦਾ ਹੁਕਮ ਦਿਤਾ। ਜਦੋਂ ਸਾਰੇ ਸਜੇ ਬੈਠੇ ਸਨ ਤਾਂ ਉਹਨਾਂ ਨੇ ਆਪਣੀ ਕਿਰਪਾਨ ਮਿਆਨੋ ਕੱਢੀ ਅਤੇ ਗਰਜ ਕੇ ਆਖਿਆ "ਕੀ ਇਥੇ ਕੋਈ ਅਜਿਹਾ ਸ਼ਖ਼ਸ ਹਾਜ਼ਰ ਹੈ ਜੋ ਧਰਮ ਦੀ ਖਾਤਰ ਆਪਣੀ ਜਾਨ ਕੁਰਬਾਨ ਕਰੇਗਾ?" ਇਹ ਸੁਣ ਕੇ ਸਰਬਤ ਸੰਗਤ ਦਾ ਤ੍ਰਾਹ ਨਿਕਲ ਗਿਆ ਪਰ ਗੁਰੂ ਜੀ ਇਹ ਮੰਗ ਵਾਰ-ਵਾਰ ਦਰਸਾਉਂਦੇ ਰਹੇ। ਜਦੋਂ ਤੀਸਰੀ ਵਾਰ ਉਹਨਾਂ ਨੇ ਪੁਕਾਰਿਆ ਤਾਂ ਲਾਹੌਰ ਨਿਵਾਸੀ ਖੱਤਰੀ ਦਇਆ ਰਾਮ ਆਪਣੇ ਸਥਾਨ ਤੋਂ ਉੱਠਿਆ ਅਤੇ ਆਪਣੇ ਆਪ ਨੂੰ ਪੇਸ਼ ਕੀਤਾ। ਗੁਰੂ ਜੀ ਉਸ ਨੂੰ ਨਾਲ ਲਗਦੇ ਤੰਬੂ ਵਿਚ ਲੈ ਗਏ ਅਤੇ ਕੁਝ ਪਲਾਂ ਮਗਰੋਂ ਹੱਥ ਵਿਚ ਲਹੂ ਭਿੱਜੀ ਕਿਰਪਾਨ ਲੈ ਕੇ ਬਾਹਰ ਆਏ ਤੇ ਸੰਗਤ ਦੇ ਵੱਡੇ ਇਕੱਠ ਸਾਹਮਣੇ ਆ ਕੇ ਕੜਕਵੀਂ ਆਵਾਜ਼ ਵਿਚ ਦੁਬਾਰਾ ਕਹਿਣ ਲੱਗੇ "ਕੀ ਕੋਈ ਹੋਰ ਸਿੱਖ ਹੈ ਜੋ ਧਰਮ ਦੀ ਖਾਤਰ ਕੁਰਬਾਣੀ ਦੇਣ ਲਈ ਆਪਣਾ ਆਪ ਸਮਰਪਣ ਕਰਨ ਲਈ ਤਿਆਰ ਹੋ।" ਇਹ ਸੁਣ ਕੇ ਧਰਮ ਦਾਸ ਸਾਹਮਣੇ ਆਇਆ, ਜੋ ਹਰਿਆਣਾ, ਹੁਣ ਭਾਰਤੀ ਪੰਜਾਬ ਦੇ ਰੋਹਤਕ ਜ਼ਿਲੇ ਦਾ ਵਾਸੀ ਸੀ। ਗੁਰੂ ਜੀ ਉਸ ਨੂੰ ਵੀ ਤੰਬੂ ਵਿਚ ਲੈ ਗਏ। ਫਿਰ ਸਤਿਗੁਰੂ ਲਹੂ ਭਿੱਜੀ ਕਿਰਪਾਨ ਲੈ ਕੇ ਬਾਹਰ ਆਏ ਅਤੇ ਪਹਿਲਾਂ ਵਾਲੀ ਮੰਗ ਦੁਹਰਾਈ। ਇਉਂ ਵਾਰੀ-ਵਾਰੀ ਤਿੰਨ ਸ਼ਖ਼ਸ ਹੋਰ ਖੜ੍ਹੇ ਹੋਏ ਅਤੇ ਕੁਰਬਾਨੀ ਲਈ ਆਪਣੇ ਆਪ ਨੂੰ ਪੇਸ਼ ਕੀਤਾ। ਇਕ ਦੁਆਰਕਾ, ਜੋ ਭਾਰਤ ਦੇ ਪੱਛਮੀ ਤਟ ਉਪਰ ਸਥਿਤ ਹੈ, ਦਾ ਵਾਸੀ ਮੋਹਕਮ ਚੰਦ ਸੀ ਜੋ ਜਾਤ ਦਾ ਧੋਬੀ ਸੀ, ਦੂਸਰਾ ਹਿੰਮਤ ਰਸੋਈਆ ਸੀ ਜੋ ਨੀਵੀਂ ਜਾਤ ਦਾ ਝੀਵਰ ਸੀ ਤੇ ਉੜੀਸਾ ਵਿਚ ਸਥਿਤ ਜਗਨ ਨਾਥਪੁਰੀ ਦਾ ਨਿਵਾਸੀ ਸੀ ਅਤੇ ਤੀਸਰਾ ਸਾਹਿਬ ਚੰਦ ਸੀ ਜੋ ਨਾਈ ਜਾਤ ਦਾ ਸ਼ੂਦ੍ਰ ਸੀ ਤੇ ਬਿਦਰ ਕੇਂਦਰੀ ਭਾਰਤ ਵਿਚੋਂ ਆਇਆ ਸੀ। ਫਿਰ ਇਹਨਾਂ ਪੰਜਾਂ ਵਿਅਕਤੀਆਂ ਨੂੰ ਸਤਿਗੁਰੂ ਇਕੋ ਜਿਹੀ ਨਵੀਂ ਪੋਸ਼ਾਕ ਵਿਚ ਲੈ ਕੇ ਆਏ ਅਤੇ ਉਹਨਾਂ ਨੂੰ ਸੰਗਤਾਂ ਦੇ

ਸਨਮੁਖ ਪੇਸ਼ ਕੀਤਾ। ਇਹਨਾਂ ਪੰਜਾਂ ਨੂੰ ਦੋ ਧਾਰੇ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਉਹਨਾਂ ਨੂੰ ਸਿਘ ਸਾਜਿਆ ਗਿਆ। ਇਹ ਪੰਜ ਪਿਆਰੇ ਹਨ ਜੋ ਖਾਲਸਾ ਪੰਥ ਦੇ ਪਹਿਲੇ ਮੈਂਬਰ ਹਨ ਅਤੇ ਇਹਨਾਂ ਪੰਜਾਂ ਪਾਸੋਂ ਸਤਿਗੁਰੂ ਨੇ ਆਪ ਅੰਮ੍ਰਿਤ ਛਕਿਆ ਤੇ ਪੰਥ ਵਿਚ ਸ਼ਾਮਿਲ ਹੋਣ ਵਾਲੇ ਛੇਵੇਂ ਸ਼ਖ਼ਸ ਬਣੇ।

ਮਹਾਰਾਜਾ ਰਣਜੀਤ ਸਿਘ ਦੇ ਸਕਤਰੇਤ ਵਿਚ ਸ਼ਾਹੀ ਇਤਿਹਾਸ ਲੇਖਕ ਵਜੋਂ ਸੋਹਣ ਲਾਲ ਸੂਰੀ ਨੂੰ ਭਰਤੀ ਕੀਤਾ ਗਿਆ ਜਿਸ ਨੇ "ਉਮਦਾਉਤਵਾਰੀਖ" ਨਾਮ ਦਾ ਸਿਖਾਂ ਦਾ ਵਿਸਤ੍ਰਿਤ ਇਤਿਹਾਸ ਲਿਖਿਆ ਜਿਸ ਨੂੰ ਬਾਅਦ ਵਿਚ ਪੰਜਾਬ ਦੇ ਅੰਗਰੇਜ਼ ਸ਼ਾਸਕਾਂ ਨੇ ਉਨ੍ਹੀਵੀਂ ਸਦੀ ਦੇ ਨੌਂਵੇਂ ਦਹਾਕੇ ਵਿਚ ਪੰਜ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ। ਇਤਫ਼ਾਕਨ ਹੁਣ ਇਹ ਭੇਦ ਖੁਲ੍ਹ ਗਿਆ ਹੈ ਕਿ ਇਹ ਸੋਹਣ ਲਾਲ ਮਹਾਰਾਜਾ ਰਣਜੀਤ ਸਿਘ ਦੀ ਸਮੁੱਚੀ ਨੌਕਰੀ ਦੌਰਾਨ ਈਸਟ ਇੰਡੀਆ ਕੰਪਨੀ, ਜਿਸ ਦਾ ਸਦਰ ਮੁਕਾਮ ਕਲਕੱਤੇ ਵਖੇ ਸੀ, ਦਾ ਤਨਖਾਹਦਾਰ ਕਰਿੰਦਾ ਸੀ ਜੋ ਕੰਪਨੀ ਪਾਸੋਂ ਬਕਾਇਦਾ ਇਕ ਸੌ ਪੰਝੀ ਰੁਪਏ ਮਹੀਨਾ ਪ੍ਰਾਪਤ ਕਰਦਾ ਸੀ ਜਿਸ ਨੂੰ ਪੰਜਾਬ ਨੂੰ ਆਪਣੇ ਰਾਜ ਮਿਲਾਉਣ ਮਗਰੋਂ ਸਦੀਵ ਕਾਲ ਲਈ ਪੀੜ੍ਹੀ ਦਰ ਪੀੜ੍ਹੀ ਮਿਲਣ ਵਾਲੀ ਜਾਗੀਰ ਵਿਚ ਬਦਲ ਦਿਤਾ ਗਿਆ। 1947 ਵਿਚ ਪੰਜਾਬ ਦੀ ਵੰਡ ਹੋਣ ਦੇ ਫਲਸਰੂਪ ਇਹ ਜਾਗੀਰ ਖਤਮ ਕਰ ਦਿਤੀ ਗਈ। ਵਿਦਵਾਨ ਅਹਿਮਦਸ਼ਾਹ ਬਟਾਲੀਏ ਨੇ 1818 ਈ. ਤ੍ਵਾਰੀਖ-ਏ-ਹਿੰਦ ਲਿਖੀ ਜੋ ਅੱਜ ਤਕ ਹੱਥ ਲਿਖਤ ਰੂਪ ਹੈ ਪਰ ਉਸ ਦਾ ਕੁਝ ਹਿੱਸਾ ਇਕ ਅੰਤਕਾ ਦੇ ਰੂਪ ਵਿਚ ਸੋਹਨ ਲਾਲ ਸੂਰੀ ਦੇ ਗ੍ਰੰਥ ਉਮਦਾਉਤਵਾਰੀਖ ਦੇ ਨਾਲ 1880 ਵਿਚ ਛਾਪਿਆ ਗਿਆ। ਇਕ ਹੋਰ ਇਤਿਹਾਸਕਾਰ ਬੂਟੇ ਸ਼ਾਹ ਉਰਫ ਗੁਲਾਮ ਮੁਹੱਉਦਦੀਨ ਨੇ ਸਿਖਾਂ ਦਾ ਵਿਸਤ੍ਰਿਤ ਇਤਿਹਾਸ ਲਿਖਿਆ, ਜੋ ਅੱਜ ਤਕ ਹੱਥ ਲਿਖਤ ਰੂਪ ਵਿਚ ਹੈ ਜਿਸ ਉਪਰ ਇਸ ਦੇ ਪੂਰੇ ਹੋਣ ਦੀ ਤਰੀਖ 1848 ਈਸਵੀ ਲਿਖੀ ਹੋਈ ਹੈ। ਜਿਹਨਾਂ ਦਿਨਾਂ ਵਿਚ ਸਿੱਖ ਰਾਜ ਦਾ ਦੀਪਕ ਟਿਮਟਿਮਾ ਰਿਹਾ ਸੀ ਉਹਨਾਂ ਦਿਨਾਂ ਵਿਚ ਦੋਨਾਂ ਮੁਸਲਮਾਨ ਇਤਿਹਾਸਕਾਰਾਂ ਨੇ ਲਗਭਗ ਇਕ ਸਮਾਨ ਲਿਖਿਆ ਹੈ ਕਿ ਉਸ ਯਾਦਗਾਰੀ ਦਿਨ ਜਦੋਂ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਸਿਘ ਸਾਜਿਆ ਅਤੇ ਖਾਲਸਾ ਪੰਥ ਦਾ ਮੈਂਬਰ ਬਣਾਇਆ, ਉਹਨਾਂ ਨੇ ਸਾਧ ਸੰਗਤ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਹੋਰਨਾਂ ਗੱਲਾਂ ਤੋਂ ਇਲਾਵਾ ਇਹ ਵੀ ਆਖਿਆ :

"ਮੈਂ ਚਾਹੁੰਦਾ ਹਾਂ ਅੱਜ ਧਰਮ ਵਿਚ ਵਿਆਪਕ ਸਾਰੇ ਮਤ ਭੇਦਾਂ ਤੋਂ ਉਪਰ ਉਠ ਕੇ ਸਾਰੇ ਇਕ ਧਰਮ ਨੂੰ ਗ੍ਰਹਿਣ ਕਰੋ ਅਤੇ ਇਕ ਪੰਥ ਨੂੰ ਅਪਨਾਓ। ਹਿੰਦੂ ਸ਼ਾਸਤ੍ਰਾਂ ਵਿਚ ਵਰਣ ਆਸ਼ਰਮ ਧਰਮ ਦੀ ਸੰਸਥਾ ਵਿਚ ਸ਼ਾਮਿਲ ਚਾਰ ਹਿੰਦੂ ਵਰਣਾ ਲਈ ਨਿਸ਼ਚਿਤ ਕੀਤੇ ਗਏ ਵਿਭਿੰਨ ਧਰਮਾਂ ਦਾ ਪੂਰੀ ਤਰ੍ਹਾਂ ਤਿਆਗ ਕਰੋ ਅਤੇ ਇਕ ਦੂਸਰੇ ਦੀ ਸਹਾਇਤਾ ਅਤੇ ਸਹਿਯੋਗ ਦਾ ਅਤੇ ਇਕ ਦੂਸਰੇ ਨਾਲ ਖੁਲ੍ਹ ਕੇ ਰਲ ਮਿਲ ਕੇ ਰਹਿਣ ਦਾ ਰਸਤਾ ਅਪਨਾ ਲਈਏ। ਪ੍ਰਾਚੀਨ ਗ੍ਰੰਥਾਂ ਦੇ ਮਾਰਗ ਦਾ ਤਿਆਗ ਕਰੀਏ। ਗੰਗਾ ਅਤੇ ਹੋਰ ਤੀਰਥਾਂ, ਜਿਹਨਾਂ ਨੂੰ ਹਿੰਦੂ ਧਰਮ ਵਿਚ ਪਵਿੱਤਰ ਮੰਨਿਆ ਜਾਂਦਾ ਹੈ, ਜਾਂ ਰਾਮ ਕ੍ਰਿਸ਼ਨ,

ਬ੍ਰਹਮਾ ਤੇ ਦੁਰਗਾ ਆਦਿ ਦੇਵੀ ਦੇਵਤਿਆਂ ਦੀ ਕੋਈ ਪੂਜਾ ਨਾ ਕਰੇ ਅਤੇ ਗੁਰੂ ਨਾਨਕ ਤੇ ਉਹਨਾਂ ਦੇ ਉਤਰਾਧਿਕਾਰੀਆਂ ਦੇ ਉਪਦੇਸ਼ਾਂ ਵਿਚ ਯਕੀਨ ਕਰੋ। ਆਓ ਚਾਰ ਵਰਨਾ ਦੇ ਵਿਅਕਤੀ ਸਾਰੇ ਦੋ ਧਾਰੇ ਖੰਡੇ ਬਾਟੇ ਦੀ ਪਹੁਲ ਲਓ ਅਤੇ ਇਕ ਬਰਤਣ ਵਿਚ ਛਕੋ ਅਤੇ ਕਿਸੇ ਤੋਂ ਅੱਡਰੇ ਮਹਿਸੂਸ ਨਾ ਕਰੋ ਜਾਂ ਇਕ ਦੂਜੇ ਨੂੰ ਨਫ਼ਰਤ ਨਾ ਕਰੋ।"[2]

ਜਿਵੇਂ ਕਿ ਪਹਿਲਾਂ ਉੱਲੇਖ ਕੀਤਾ ਜਾ ਚੁੱਕਾ ਹੈ, ਜਿਸ ਗੱਲ ਦੀ ਗਵਾਹੀ ਬੂਟੇ ਸ਼ਾਹ ਵੀ ਦਿੰਦਾ ਹੈ ਕਿ ਜਦੋਂ ਗੁਰੂ ਜੀ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਤਾਂ ਫਿਰ ਆਪ ਉਹਨਾਂ ਸਾਹਮਣੇ ਹੱਥ ਜੋੜ ਕੇ ਖੜ੍ਹੇ ਹੋਏ ਕਿ ਮੈਨੂੰ ਵੀ ਉਸੇ ਤਰ੍ਹਾਂ ਅੰਮ੍ਰਿਤ ਦੀ ਦਾਤ ਬਖਸ਼ੋ ਜਿਵੇਂ ਤੁਹਾਨੂੰ ਬਖਸ਼ੀ ਗਏ ਹੋ ਤਾਂ ਕਿ ਗੁਰੂ ਆਪ ਵੀ ਸਿਖ ਅਤੇ ਖਾਲਸਾ ਪੰਥ ਦਾ ਮੈਂਬਰ ਬਣ ਜਾਣ।

ਦੋਨਾਂ ਮੁਸਲਮਾਨ ਇਤਿਹਾਸਕਾਰਾਂ ਮੁਤਾਬਿਕ ਇਕ ਜਿਸ ਨੇ ਪੰਜਾਬ ਵਿਚ ਸਿਖਾਂ ਦੀ ਪ੍ਰਭੂ ਸੱਤਾ ਕਾਇਮ ਹੋਣ ਤੋਂ ਪਹਿਲਾਂ ਲਿਖਿਆ ਤੇ ਦੂਸਰਾ ਜਿਸ ਨੇ ਇਸ ਦੇ ਖਤਮ ਹੋਣ ਉਪਰੰਤ ਲਿਖਿਆ, ਇਹ ਕਹਿਣ ਵਿਚ ਸਹਿਮਤ ਹਨ ਕਿ ਇਸ ਯਾਦਗਾਰੀ ਵੈਸਾਖੀ ਤੋਂ ਮਗਰੋਂ ਕੁਝ ਦਿਨਾਂ ਵਿਚ ਹੀ ਅੱਸੀ ਹਜ਼ਾਰ ਵਿਅਕਤੀਆਂ ਨੇ ਖਾਲਸਾ ਪੰਥ ਵਿਚ ਸ਼ਾਮਿਲ ਹੋਣ ਲਈ ਦੋ ਧਾਰੇ ਖੰਡੇ ਦਾ ਅੰਮ੍ਰਿਤ ਛਕਿਆ।[3]

"ਸ੍ਰੀ ਗੁਰੂ ਸੋਭਾ" ਅਤੇ "ਸੂਰਜ ਪ੍ਰਕਾਸ਼" ਦੇ ਦੋਨਾਂ ਸਿਖ ਲੇਖਕਾਂ ਨੇ ਵਿਸਤਾਰ ਨਾਲ ਲਿਖਿਆ ਹੈ ਕਿ ਪਹਿਲਾਂ ਹੁਕਮਨਾਮਾ ਜੋ ਗੁਰੂ ਜੀ ਨੇ ਸਾਰੇ ਭਾਰਤ ਸਮੇਤ ਅਸਾਮ, ਸ੍ਰੀਲੰਕਾ, ਗਜਨੀ ਤੇ ਕਾਬਲ ਦੇ ਸਿਖਾਂ ਨੂੰ ਭੇਜਿਆ ਸੀ, ਇਹ ਹੁਕਮ ਕੀਤਾ ਸੀ :

"ਭਵਿਖ ਵਿਚ ਮੇਰੀ ਹਜ਼ੂਰ ਵਿਚ ਸਿੱਖ ਕੇਸਧਾਰੀ ਬਣ ਕੇ ਆਉਣ, ਜਦੋਂ ਸਿਖ ਨੇ ਅੰਮ੍ਰਿਤ ਛੱਕ ਲਿਆ ਉਹ ਮੁੜ ਕਦੇ ਹਜ਼ਾਮਤ ਨਾ ਕਰਵਾਏ। ਉਹ ਤੰਬਾਕੂ ਅਤੇ ਹੋਰ ਨਸ਼ੀਲੇ ਪਦਾਰਥਾਂ ਦਾ ਸੇਵਨ ਨਾ ਕਰੇ ਅਤੇ ਹੁਣ ਤੋਂ ਮਗਰੋਂ ਸਾਰੇ ਸਿਖ ਦੋ ਧਾਰੇ ਖੰਡੇ ਬਾਟੇ ਦੀ ਪਹੁਲ ਲੈਣ।"



ਭਾਵੇਂ ਅਜੋਕਾ ਮੱਤ ਇਸ ਦੇ ਉਲਟ ਅਤੇ ਪੂਰੀ ਤਰ੍ਹਾਂ ਗਲਤ ਹੈ ਪਰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਦੋ ਧਾਰੇ ਖੰਡੇ ਦੇ ਅੰਮ੍ਰਿਤ ਦੀ ਪ੍ਰਕਿਰਤੀ ਸਿਖ ਪਰੰਪਰਾ ਅੰਦਰ ਪਹਿਲਾਂ ਪ੍ਰਚਲਿਤ ਅਤੇ ਪੂਰਵ-ਵਰਤੀ ਗੁਰੂ ਸਾਹਿਬਾਨ ਦੁਆਰਾ ਨਿਰਧਾਰਤ ਰੀਤਾਂ-ਰਸਮਾਂ ਦੇ ਵਿਚ ਸੁਧਾਰ ਵਾਲੀ ਹੈ ,ਨਵੀਂ ਕਾਢ ਨਹੀਂ। ਦੂਸਰੀਆਂ ਤੰਬਾਕੂ ਅਤੇ ਹੋਰ ਨਸ਼ਿਆਂ ਦੇ ਸੇਵਨ ਤੋਂ ਪਰਹੇਜ਼ ਅਤੇ ਕੇਸ ਮੁੰਨਣ ਸੰਬੰਧੀ ਰਹਿਤਾਂ ਪਹਿਲੇ ਆਦੇਸ਼ਾਂ ਦੀ ਦਹੁਰਾਈ ਹੈ, ਜਿਹਨਾਂ ਨੂੰ ਜ਼ਿਆਦਾ ਕਠੋਰਤਾ ਅਤੇ ਸਖਤੀ ਨਾਲ ਅਪਨਾਉਣ ਉਪਰ ਜ਼ੋਰ ਦਿਤਾ ਗਿਆ ਹੈ। ਜੋ ਵੀ ਥੋੜ੍ਹੀਆਂ ਜਿਹੀਆਂ ਸਮਕਾਲੀ ਸਿਖ ਲਿਖਤਾਂ ਅਤੇ ਦਸਤਾਵੇਜ਼ਾਂ ਉਪਲਬਧ ਹਨ ਉਹਨਾਂ ਵਿਚ ਕਾਫੀ ਸਾਰੀ ਗਵਾਹੀ ਮਿਲਦੀ ਹੈ ਕਿ ਸ਼ੁਰੂ ਤੋਂ ਭਾਵ ਗੁਰੂ ਨਾਨਕ ਤੋਂ ਲੈ ਕੇ ਲਗਭਗ ਸਾਰੇ ਗੁਰੂ ਸਾਹਿਬਾਨ ਨੇ ਸਪਸ਼ਟ ਅਤੇ ਕਾਫੀ ਸੰਕੇਤ ਦਿਤੇ ਹਨ ਕਿ ਜਿਸ ਮਾਨਵ ਦੇ ਰੂਪ ਅਤੇ ਸਮਾਜ ਦੀ ਸਿਰਜਣਾ ਦਾ ਨਿਸ਼ਾਨਾ ਉਹਨਾਂ ਦਾ ਸੀ, ਉਸ ਵਿਚ ਹਰ ਹਾਲਤ ਵਿਚ ਵਿਅਕਤੀ ਕੇਸਾਧਾਰੀ ਹੋਵੇਗਾ। ਕੇਸਾਂ ਦੀ

ਪਵਿੱਤਰਤਾ ਉਹਨਾਂ ਦੀ ਰੂਹਾਨੀ ਨੇਕਨੀਤੀ ਦੀ ਪ੍ਰਤੀਕ ਹੈ।

ਸੰਖੇਪ ਵਿਚ 30 ਮਾਰਚ 1699 ਦੀ ਵੈਸਾਖੀ ਨੂੰ ਇਹੋ ਕੁਝ ਵਾਪਰਿਆ। ਇਹ ਖਾਲਸਾ ਪੰਥ ਦਾ ਆਰੰਭ ਸੀ ਜਿਸ ਨੇ ਆਪਣੇ ਆਦਿ ਤੋਂ ਹੀ ਇਹ ਦਾਅਵਾ ਕੀਤਾ ਸੀ ਕਿ ਇਹ ਇਕ ਨਵਾਂ ਜੀਵਨ ਪੰਥ ਹੈ; ਤੀਸਰ ਪੰਥ ਹੈ; ਵਖਰਾ ਭਾਈਚਾਰਾ ਹੈ; ਅਤੇ ਉਸ ਸਮੇਂ ਮਾਨਵਤਾ ਵਿਚ ਪ੍ਰਚਲਤ ਜੀਵਨ ਪੰਥਾਂ ਨਾਲੋਂ ਖਾਲਸਾ ਇਕ ਵਿਲੱਖਣ ਕੌਮ ਹੈ। ਭਾਰਤ ਦੇ ਵਸਨੀਕ ਆਰੀਅਨ ਸੋਚ ਦੇ ਧਾਰਨੀ ਸਨ ਅਤੇ ਇਹ ਸੋਚ ਹਿੰਦੂ ਧਰਮ ਦੇ ਅਤੇ ਇਸ ਪਰੰਪਰਾ ਪ੍ਰਤੀ ਵਿਰੋਧਾਭਾਸ ਵਜੋਂ ਉਭਰੀਆਂ ਬੁੱਧ ਧਰਮ ਅਤੇ ਜੈਨ ਧਰਮ ਰੂਪੀ ਸ਼ਾਖਾਵਾਂ ਦੇ ਰੂਪ ਵਿਚ ਪ੍ਰਗਟ ਹੋਈ। ਇਸ ਇਕ ਪੰਥ ਜਾਂ ਜੀਵਨ ਜਾਂਚ ਤੋਂ ਇਲਾਵਾ ਦੂਸਰਾ ਪੰਥ ਸਾਮੀ ਧਰਮਾਂ ਦਾ ਸੀ ਜਿਸ ਵਿਚ ਇਸਲਾਮ ਅਤੇ ਈਸਾਈ ਮਤ ਸ਼ਾਮਲ ਹਨ। ਦਸਮ ਪਾਤਸ਼ਾਹ ਨੇ ਖਾਲਸਾ ਪੰਥ ਦੇ ਲਈ ਇਸ ਦੇ ਵਿਲਖਣ ਪੰਥ ਹੋਣ ਦਾ ਸਪਸ਼ਟ ਦਾਅਵਾ ਕੀਤਾ ਸੀ। ਇਸ ਬਾਰੇ ਕੋਈ ਕਿੰਤੂ ਨਹੀਂ ਹੈ। ਇਸ ਨੁਕਤੇ ਉਪਰ ਗੁਰੂ ਜੀ ਦੇ ਆਪਣੇ ਦਾਅਵੇ ਸਮਕਾਲੀ ਗੈਰ ਸਿਖ ਇਤਿਹਾਸਕਾਰਾਂ ਅਤੇ ਲੇਖਕਾਂ ਦੀਆਂ ਲਿਖਤਾਂ ਵਿਚ ਦਰਜ ਪ੍ਰਮਾਣਾਂ ਦੀ ਪੁਸ਼ਟੀ ਕਰਦੇ ਹਨ।[4] ਇਹ ਸਿਖਾਂ ਦਾ ਦ੍ਰਿੜ੍ਹ ਵਿਸ਼ਵਾਸ ਤੇ ਮੂਲ ਮਾਨਸਿਕਤਾ ਸੀ ਜਿਸ ਗੱਲ ਦਾ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਅਤੇ ਸਿਖਾਂ ਦੇ ਇਤਿਹਾਸ ਦਾ ਨਿਰਣਾ ਅਸਾਨੀ ਨਾਲ ਕੋਈ ਨਿਰਪੱਖ ਇਤਿਹਾਸਕਾਰ ਹੀ ਕਰ ਸਕਦਾ ਹੈ ਜੋ ਖੁਲ੍ਹੇ ਮਨ ਨਾਲ ਇਸ ਦੀ ਘੋਖ ਪੜਤਾਲ ਕਰਨ ਦੀ ਖੇਚਲ ਕਰੇਗਾ।

ਅਜਿਹਾ ਦਾਅਵਾ ਜਦੋਂ ਸਿਖ ਖਰਵੇ ਢੰਗ ਨਾਲ ਕਰਦਾ ਹੈ ਤਾਂ ਇਹ ਸੱਚ ਹਿੰਦੂ ਦੇ ਮਨ ਅੰਦਰ ਗੁੰਝਲ ਅਤੇ ਖਿਝ ਪੈਦਾ ਕਰਦਾ ਹੈ ਅਤੇ ਇਹ ਅਜੋਕੇ ਭਾਰਤ ਦੇ ਇਤਿਹਾਸ ਦਾ ਬਦਕਿਸਮਤ ਤੱਥ ਹੈ। ਵਿਚਾਰਾਂ ਦੀ ਇਹ ਵਿਰੋਧਤਾ ਭਾਰਤੀ ਸਿਖਾਂ ਅਤੇ ਗੈਰ ਸਿਖਾਂ ਤਕ ਹੀ ਸੀਮਿਤ ਹੈ, ਸਗੋਂ ਬਦੇਸ਼ੀ, ਯੂਰਪੀਨ, ਜੋ ਵਿਸ਼ੇਸ਼ ਘੋਖਵੀਂ ਕੁਸ਼ਲਤਾ ਵਿਚ ਮਾਹਿਰ ਹਨ ਅਤੇ ਵਿਗਿਆਨਕ ਨਜ਼ਰੀਆ ਅਤੇ ਕਾਫੀ ਗਿਆਨਵਾਨ ਬੁੱਧ ਰਖਦੇ ਹਨ, ਉਹਨਾਂ ਵਿਚ ਵੀ ਸਿਖ ਕੌਮ ਤੇ ਸਿਖ ਧਰਮ ਬਾਰੇ ਦੇਖਣ ਨੂੰ ਮਿਲਦਾ ਹੈ। ਉਹ ਵਿਚਾਰਾਂ ਦੀ ਭਿੰਨਤਾ ਕਾਰਨ ਇਸ ਨੁਕਤੇ ਉਪਰ ਭਾਰਤੀਆਂ ਦੇ ਦੋ ਧੜਿਆਂ ਵਿਚ ਸੌਖਿਆਂ ਹੀ ਵੰਡੇ ਜਾਂਦੇ ਹਨ। ਸਰ ਚਾਰਲਸ ਐਲੀਅਟ[5] ਆਪਣੀ ਵਿਦਵਤਾ ਭਰਪੂਰ ਰਚਨਾ "ਹਿੰਦੂ ਧਰਮ ਤੇ ਬੁੱਧ ਧਰਮ" ਵਿਚ ਇਹ ਸਿੱਟਾ ਕੱਢਦਾ ਹੈ ਕਿ ਗੁਰੂ ਜੀ ਦੀ ਨਿਰਧਾਰਿਤ ਰਹਿਤ ਸਿਖਾਂ ਨੂੰ ਇਕ ਕਬੀਲੇ, ਲਗਭਗ ਇਕ ਕੌਮ ਵਿਚ ਬਦਲਣ ਵਿਚ ਕਾਮਯਾਬ ਹੋਈ। ਦੂਸਰੇ ਪਾਸੇ ਆਰਨਲਡ ਟਾਇਨਬੀ ਨੇ ਆਪਣੇ ਯਾਦਗਾਰੀ ਗ੍ਰੰਥ[6] ਵਿਚ ਬੜੇ ਸਹਿਜ ਨਾਲ ਇਹ ਨਿਰਣਾ ਦੇ ਦਿੱਤਾ ਹੈ ਕਿ ਸਿਖ ਹਿੰਦੂਆਂ ਦਾ ਹੀ ਇਕ ਫਿਰਕਾ ਹੈ।[8]

ਇਸ ਲਈ ਮੂਲ ਵਿਚਾਰ ਬਾਰੇ ਜਾਨਣਾ ਤੇ ਵਿਸ਼ਲੇਸ਼ਣ ਕਰਨਾ ਲਾਹੇਵੰਦ ਰਹੇਗਾ ਅਤੇ ਇਸ ਦੇ ਭਾਵ ਅਰਥ ਜੋ 30 ਮਾਰਚ 1699 ਈ. ਦੀ ਵੈਸਾਖੀ ਦੀਆਂ ਘਟਨਾਵਾਂ ਦਾ ਆਧਾਰ ਬਣੇ ਜਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਪੰਜਾਬ ਦੇ ਨੀਮ ਪਹਾੜੀ ਕਸਬੇ ਆਨੰਦਪੁਰ ਵਿਖੇ ਮੰਨਾਈ, ਜੋ ਇਕ ਵਾਰ ਫਿਰ ਭਾਖੜਾ ਨੰਗਲ

ਪ੍ਰਾਜੈਕਟ ਦੇ ਚਣੌਤੀ ਤੇ ਸੁੰਦਰ ਉਸਾਰੀ ਸਥਲ ਵਜੋਂ ਆਲਮੀ ਪ੍ਰੈਸ ਵਿਚ ਮਹੱਤਵ ਗ੍ਰਹਿਣ ਕਰ ਗਿਆ ਹੈ ਅਤੇ ਜੋ ਨਵੇਂ ਆਧੁਨਿਕ ਤੇ ਪੁਨਰ ਉੱਥਾਨਸ਼ੀਲ ਭਾਰਤ ਦਾ ਪ੍ਰਤੀਕ ਹੈ। ਉਹ ਕਿਹੜੇ ਵਿਚਾਰ ਸਨ ਜਿਹਨਾਂ ਦੇ ਨਿਗਰ ਸਪਸ਼ਟ ਪ੍ਰਗਟਾਓ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਵਾਲੇ ਦਿਨ ਯਤਨ ਕੀਤਾ ?

ਇਉਂ ਭਾਸਦਾ ਹੈ ਕਿ ਇਹ ਮੂਲ ਸੰਕਲਪ ਗਿਣਤੀ ਵਿਚ ਪੰਜ ਸਨ ਜੋ ਭਾਵੇਂ ਗੁਰੂ ਜੀ ਦੁਆਰਾ ਸਾਜੇ ਖਾਲਸਾ ਪੰਥ ਦੇ ਪੰਜ ਪਿਆਰਿਆਂ ਨਾਲ ਆਪਣੇ ਮੂਲ ਅਤੇ ਅਰੰਭ ਪੱਖੋਂ ਤਾਂ ਨਹੀਂ ਪਰ ਆਪਣੀ ਰੂਪ ਰੇਖਾ ਪੱਖੋਂ ਪ੍ਰਤੀਕਾਤਮਕ ਅਤੇ ਸਮਕਾਲਕ ਸਨ।

ਸਾਡੇ ਵਿਚਾਰ ਅਨੁਸਾਰ ਇਹ ਪੰਜ ਹਨ : 1. ਵਿਅਕਤੀ ਦਾ ਪਰਮ ਸੱਤਾ ਵਿਚ ਸਮਾ ਜਾਣਾ ਮਾਨਵੀ ਜੀਵਨ ਦਾ ਪਰਮਾਰਥਕ ਤੇ ਅੰਤਿਮ ਲਕਸ਼ ਹੈ। ਇਸ ਦੇ ਨਾਲ ਹੀ ਗੰਭੀਰ ਅਤੇ ਸ੍ਰੇਸ਼ਟ ਆਤਮਾਵਾਂ ਲਈ ਧਰਮ ਅਤੇ ਧਾਰਮਿਕ ਸਰਗਰਮੀ ਇਕ ਸਰਵੋਤਮ ਸਰਗਰਮੀ ਹੈ। 2. ਸਮਾਨਵਾਦੀ ਤੇ ਵਿਸ਼ਵ ਭਾਈਚਾਰਾ ਜਿਸ ਵਿਚ ਇਸ ਸਰਗਰਮੀ ਦੀ ਬੁਨਿਆਦ ਹੋਣੀ ਚਾਹੀਦੀ ਹੈ ਅਤੇ ਇਹ ਵਿਚਾਰ ਪੂਰੀ ਤਰ੍ਹਾਂ ਉਸ ਵਿਚ ਸਮਾਇਆ ਹੋਣਾ ਚਾਹੀਦਾ ਹੈ। 3. ਰਾਜਨੀਤੀ ਦੇ ਨਵੇਂ ਸਿਧਾਤਾਂ, ਜੋ ਨੈਤਿਕਤਾ ਦੇ ਅਧੀਨ ਹੋਣ, ਨੂੰ ਸਵਕ੍ਰਿਤੀ ਜਿਸ ਦੇ ਫਲਸਰੂਪ ਸੁਤੰਤਰ ਰਾਜਨੀਤੀ ਦੀ ਰਵਾਇਤ ਨੂੰ ਆਲਮੀ ਸਵਕ੍ਰਿਤੀ ਮਿਲੇ। 4. ਖਾਲਸਾ ਪੰਥ ਵਿਚ ਉਹਨਾਂ ਦੀ ਸ਼ਮੂਲੀਅਤ ਜੋ ਇਹਨਾਂ ਵਿਚਾਰਾਂ ਨੂੰ ਆਪਣੇ ਜੀਵਨ ਸਮਰਪਿਤ ਕਰਨ ਲਈ ਸਹਿਮਤ ਹੋਣ ਅਤੇ 5. ਜਿਸ 30 ਮਾਰਚ 1699 ਦੀ ਵੈਸਾਖੀ ਵਾਲੇ ਦਿਨ ਇਕ ਨਵੀਂ ਅਤੇ ਜਾਗ੍ਰਿਤ ਮਾਨਵਤਾ ਦਾ ਸੁਪਨਾ ਉਹ ਮਾਨਵਤਾ ਜਿਹੜੀ ਵਿਸਾਖੀ ਦੇ ਦਿਨ ਦੁਆਰਾ ਪ੍ਰਤੀਕਿਤ ਹੋਈ।



ਇਹਨਾਂ ਪੰਜਾਂ ਵਿਚਾਰਾਂ, ਜਿਹੜੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਅਤੇ ਕਾਰਜ ਦੇ ਪਿੱਛੇ ਪ੍ਰੇਰਨਾ ਹਨ, ਨੂੰ ਸਮਝਣ ਨਾਲ ਹੀ ਸਿਖ ਇਤਿਹਾਸ ਦੀ ਰੂਹ ਤੇ ਪ੍ਰਕਿਰਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਜੋਕੇ ਪ੍ਰਸੰਗ ਵਿਚ ਅਹਿਮੀਅਤ ਨੂੰ ਸਮਝਿਆ ਜਾ ਸਕਦਾ ਹੈ।

ਸਰਵੋਤਮ ਹਿੰਦੂ ਵਿਦਵਾਨਾਂ ਦੇ ਪਰਮਾਰਥ ਬਾਰੇ ਵਿਚਾਰਾਂ ਦੇ ਵਿਸਤਾਰ ਵਿਚ ਜਾਣ ਦੀ ਜ਼ਰੂਰਤ ਨਹੀਂ ਹੈ ਜੋ ਉਹਨਾਂ ਨੇ ਪਿਛਲੇ ਯੁੱਗਾਂ ਵਿਚ ਬਣਾਏ। ਪਰਮ ਸੱਤਾ ਨੂੰ ਇਹ ਇਕ ਵਿਅਕਤ ਸੰਸਾਰ ਅਤੇ ਇਕੋ ਦੀ ਹੋਂਦ ਦਾ ਆਧਾਰ ਕਿਆਸ ਕਰਦੀ ਹੈ। ਇਸ ਕੰਡੀਸ਼ਨਲ ਹੋਂਦ ਤੋਂ ਮੁਕਤੀ, ਭਾਵ ਮੋਖਸ਼ ਹਰ ਗੰਭੀਰ ਵਿਅਕਤੀ ਦਾ ਆਦਰਸ਼ ਹੋਣਾ ਚਾਹੀਦਾ ਹੈ। ਪਿਛਲੇ ਅਨੰਤ ਯੁਗਾਂ ਤੋਂ ਭਾਰਤ ਦੇ ਸਾਰੇ ਫਿਰਕੇ, ਦਰਸ਼ਨ ਅਤੇ ਫ਼ਲਸਫ਼ੇ ਇਸ ਮੁਕਤੀ ਦੀ ਤਮੰਨਾ ਅਤੇ ਇਸ ਦੀ ਪ੍ਰਾਪਤੀ ਦੇ ਸਾਧਨਾਂ ਦੀ ਗੱਲ ਕਰਦੇ ਹਨ। ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂ ਸਾਹਿਬਾਨ ਇਸ ਮੁਕਤੀ ਦੇ ਮੂਲ ਆਧਾਰ ਜਿਹਾ ਕਿ ਬ੍ਰਹਮ ਅਤੇ ਸੰਸਾਰ ਦੇ ਸੰਕਲਪ ਨਾਲ ਸਹਿਮਤ ਰਹੇ ਹਨ। ਜਿਵੇਂ ਕਿ ਹਿੰਦੂ ਜਾਤੀ ਦੇ ਸਾਰੇ ਸੰਤਾਂ ਮਹਾਤਮਾਂ ਨੇ ਕੀਤਾ, ਗੁਰੂ ਸਾਹਿਬਾਨ ਨੇ ਵੀ ਇਹਨਾਂ ਸੰਕਲਪਾਂ ਨੂੰ ਸਪਸ਼ਟ ਮੰਨ ਕੇ ਪਰਵਾਨ ਕੀਤਾ ਹੈ। ਇਸ ਲਈ ਉਹ ਇਸ ਬੁਨਿਆਦੀ ਹਿੰਦੂ ਵਿਸ਼ਵਾਸ

ਨਾਲ ਸਹਿਮਤ ਹਨ ਕਿ ਮਾਨਵ ਦਾ ਪਹਿਲਾਂ ਅਤੇ ਸਰਵੁੱਚ ਫਰਜ਼ ਹੈ ਕਿ ਉਹ ਅਜਿਹੇ ਸਾਧਨ ਅਪਨਾਵੇ ਜੋ ਬ੍ਰਹਮ ਅਤੇ ਸ੍ਰਿਸ਼ਟੀ ਵਿਚਕਾਰਲੀ ਪਾਲ ਨੂੰ ਤੋੜ ਸਕਣ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਸਵਾਲ ਖੜਾ ਕੀਤਾ ਹੈ : ਸੱਚੀ ਪ੍ਰਾਪਤੀ ਕਿਵੇਂ ਹੋਵੇ ਤੇ ਕੂੜ ਦੀ ਕੰਧ ਕਿਵੇਂ ਟੁੱਟੇ ?[8] ਇਸ ਨਜ਼ਰੀਏ ਤੋਂ ਵੇਖਦਿਆਂ ਸਿਖ ਧਰਮ ਮੂਲ ਰੂਪ ਵਿਚ ਹਿੰਦੂ ਪ੍ਰਤਿਭਾ, ਭਾਰਤੀ ਜੀਵਨ ਮਾਰਗ ਹੀ ਹੈ ਅਤੇ ਜੇਕਰ ਹਿੰਦੂ ਧਰਮ ਦੀ ਇਕ ਵਡੇਰੇ ਅਤੇ ਉਦਾਰਤਾ ਅਤੇ ਸਾਧਾਰਨ ਨਜ਼ਰੀਏ ਤੋਂ ਵਿਆਖਿਆ ਕਰੀਏ ਤਾਂ ਇਹ ਹਿੰਦੂ ਧਰਮ ਦੇ ਇਕ ਧਾਰਮਕ ਮਾਰਗ ਤੋਂ ਵੱਧ ਕੁਝ ਨਹੀਂ ਹੈ।

ਗੁਰੂ ਸਾਹਿਬਾਨ ਨੇ ਹਿੰਦੂ ਮਤ ਨਾਲੋਂ ਜੋ ਬੁਨਿਆਦੀ ਅਤੇ ਹੈਰਾਨ ਕਰਨ ਵਾਲਾ ਫਰਕ ਪਾਇਆ ਹੈ, ਉਹ ਸਮਾਜ ਦਰਸ਼ਨ ਦੇ ਪੱਖ ਤੋਂ ਹੈ। ਇਹ ਫਰਕ ਹਿੰਦੂ ਮਤ ਅਧੀਨ ਆਉਣ ਵਾਲੇ ਲੋਕਾਂ ਨੂੰ ਸਿਖ ਧਰਮ ਦੇ ਪੈਰੋਕਾਰਾਂ ਨਾਲੋਂ ਵਿਸ਼ੇਸ਼ ਤੌਰ ਤੇ ਵੱਖ ਕਰ ਦਿੰਦਾ ਹੈ। ਹਿੰਦੂ ਧਰਮ ਨੂੰ ਧਰਮ ਵਜੋਂ ਤੇ ਸੰਸਕ੍ਰਿਤੀ ਵਜੋਂ ਪਰਿਭਾਸ਼ਿਤ ਕਰਨਾ ਸਭ ਤੋਂ ਕਠਿਨ ਕਾਰਜ ਹੈ। ਵਿਦਵਾਨ ਅਤੇ ਵਿਦਿਆਰਥੀਆਂ ਨੇ ਵਾਰ ਵਾਰ ਇਸ ਤੱਥ ਨੂੰ ਸਵੀਕਾਰ ਕੀਤਾ ਹੈ। ਆਮ ਤੌਰ ਤੇ ਇਹ ਮੰਨਿਆ ਗਿਆ ਹੈ ਕਿ ਹਿੰਦੂ ਧਰਮ ਦੇ ਚਾਰ ਪਹਿਲੂ ਹਨ (1) ਇਸ ਦੇ ਪੈਰੋਕਾਰ ਨਸਲ ਅਤੇ ਐਥਨਿਕ ਪੱਖੋਂ ਇਕ ਸਮੂਹ ਹੈ (2) ਇਹ ਬਹੁਤ ਗੁੰਝਲਦਾਰ ਦਾਰਸ਼ਨਿਕ ਵਿਚਾਰਾਂ ਵਾਲੇ ਇਕ ਸਮੂਹ ਦਾ ਪ੍ਰਤਿਨਿਧਿਤਵ ਕਰਦਾ ਹੈ (3) ਇਹ ਵਿਸ਼ੇਸ਼ ਤੇ ਨਿਖੇੜਨਯੋਗ ਜੀਵਨ ਜਾਚ ਦਾ ਪ੍ਰਤਿਨਿਧਿਤਵ ਕਰਦਾ ਹੈ (4) ਇਹ ਵਿਲਖਣ ਅਤੇ ਵਿਸ਼ੇਸ਼ ਸਮਾਜਕ ਸੰਸਥਾ ਦਾ ਪੱਖ ਪੂਰਦਾ ਹੈ। ਐਥਨਸਟੀ ਅਤੇ ਨਸਲ ਪੱਖੋਂ ਉਹ ਆਧੁਨਿਕ ਹਿੰਦੂ ਧਰਮ ਦਾ ਮੂਲ ਅਤੇ ਖੇਤਰ ਭਾਰਤ ਤਕ ਹੀ ਸੀਮਤ ਹੈ। ਹਿੰਦੂ ਮਤ ਨੇ ਤੀਸਰੀ ਅਤੇ ਚੌਥੀ ਸਦੀ ਦੇ ਗੁਪਤ ਸਾਮਰਾਜ ਦੇ ਯੁਗ ਵਿਚ ਆਪਣਾ ਅੰਤਿਮ ਸਰੂਪ ਧਾਰਨ ਕਰ ਲਿਆ। ਉਂਞ ਇਸ ਦਾ ਵਿਕਾਸ ਪਿਛਲੀਆਂ ਸੱਤ ਜਾਂ ਅੱਠ ਸਦੀਆਂ ਵਿਚ ਹੋਇਆ ਜੋ ਸਮਾਂ ਭਾਰਤ ਵਿਚ ਬੁੱਧ ਧਰਮ ਦੇ ਉੱਥਾਨ ਅਤੇ ਵਿਨਾਸ਼ ਦਾ ਸੀ। ਪ੍ਰਾਚੀਨ ਬ੍ਰਹਿਮੰਡ ਵਿਗਿਆਨ ਅਨੁਸਾਰ ਇਸ ਭੂਗੋਲਿਕ ਇਕਾਈ ਨੂੰ ਜੰਬੂਦੀਪ ਆਖਿਆ ਜਾਂਦਾ ਸੀ। ਇਸ ਦੇ ਉਤਰ ਵਿਚ ਹਿਮਾਲਯ ਪਹਾੜ ਤੇ ਬਾਕੀ ਤਿੰਨੇ ਪਾਸੇ ਸਮੁੰਦਰ ਹੈ। ਇਸ ਇਕ ਖਿਤੇ ਅੰਦਰ ਸਾਡੇ ਮੁਢਲੇ ਸਭਿਆਚਾਰ ਬਾਰੇ ਵੈਦਿਕ ਅਤੇ ਬੋਧੀ ਸੰਕਲਪ ਇਕ ਨਹੀਂ ਸਨ। ਇਹ ਗੱਲ ਸਾਡੀ ਚਰਚਾ ਦੇ ਖੇਤਰ ਤੋਂ ਬਾਹਰ ਹੈ। ਇਹ ਗੱਲ ਤਾਂ ਸ਼ਲੇਂਦਰ ਸਾਮਰਾਜ ਤੇ ਦੱਖਣ ਪੂਰਬ ਏਸ਼ੀਆ ਤਕ ਭਾਰਤੀ ਸੰਸਕ੍ਰਿਤੀ ਦੇ ਵਿਸਤਾਰ ਦੀ ਤਰ੍ਹਾਂ ਹੈ ਕਿਉਂਕਿ ਇਥੇ ਮੂਲ ਭਾਵਨਾ ਬਸਤੀਕਰਣ ਦੀ ਸੀ ਅਤੇ ਨਾ ਕਿ ਧਰਮ ਪਰਿਵਰਤਨੀਕਰਣ ਦੀ। ਗੁਰੂ ਸਾਹਿਬਾਨ ਨੇ ਜਿਸ ਪ੍ਰਕਾਰ ਦੇ ਸਿਖ ਧਰਮ ਦਾ ਪ੍ਰਚਾਰ ਕੀਤਾ ਅਤੇ ਜਿਸ ਕਾਰਜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੱਗੇ ਤੋਰਿਆ, ਨਿਸ਼ਚਿਤ ਤੌਰ ਤੇ ਪੂਰਨ ਰੂਪ ਵਿਚ ਆਧੁਨਿਕ ਹਿੰਦੂ ਧਰਮ ਦੇ ਇਸ ਪੱਖ ਤੋਂ ਵਖਰਾ ਹੈ। ਸਪਸ਼ਟ ਤੌਰ ਤੇ ਇਹ ਵਿਸ਼ਵ ਸੰਸਕ੍ਰਿਤੀ ਦੇ ਧਰਮ ਦਾ ਪ੍ਰਚਾਰ ਕਰਦਾ ਹੈ ਤੇ ਇਸ ਨੂੰ ਸਾਕਾਰ ਕਰਨ ਦੀ ਦ੍ਰਿਸ਼ਟੀ ਰੱਖਦਾ ਹੈ। ਇਹ ਨਸਲੀ ਅਤੇ ਖੇਤਰੀ ਸੀਮਾਵਾਂ ਨੂੰ ਸਵੀਕਾਰ ਨਹੀਂ ਕਰਦਾ। ਗੁਰੂ ਗੋਬਿੰਦ

ਸਿੰਘ ਜੀ ਸਮੁਚੀ ਮਾਨਵਤਾ ਨੂੰ ਇਕ ਭਾਈਚਾਰਾ ਮੰਨਦੇ ਹਨ।[9] ਇਹ ਸੋਚ ਅਤੇ ਕਥਨ ਆਧੁਨਿਕ ਹਿੰਦੂ ਧਰਮ ਦੇ ਮੂਲ ਸਿਧਾਤਾਂ ਤੋਂ ਪੂਰੀ ਤਰ੍ਹਾਂ ਭਿੰਨ ਹਨ। ਇਹਨਾਂ ਨੂੰ ਵੈਦਿਕ ਅਤੇ ਵੈਦਿਕ ਧਰਮ ਦੀ ਪ੍ਰਤੀਕ੍ਰਿਆ ਵਜੋਂ ਉਭਰੇ ਬੋਧੀ ਵਿਚਾਰਧਾਰਾ ਦਾ ਕਿਸੇ ਤਰ੍ਹਾਂ ਵੀ ਪੁਨਰ ਸਮਰਥਨ ਨਹੀਂ ਆਖਿਆ ਜਾ ਸਕਦਾ। ਖਾਸ ਤੌਰ ਤੇ ਇਹ ਵਿਚਾਰ ਕੀ ਕਿ ਸਮੂਹ ਮਾਨਵਤਾ ਧਰਮ ਸਤਿ ਦੀ ਪ੍ਰਾਪਤੀ ਦੇ ਯੋਗ/ਸਮਰਥ ਹੈ। ਇਸ ਸਬੰਧ ਵਿਚ ਵਿਚਾਰ ਹਿੰਦੂ ਜਾਤੀ ਦੀ ਸ਼ੁਧ ਆਪਣੀ ਨਿਵੇਕਲੀ ਖੋਜ ਹੈ। ਸਾਰੀ ਮਾਨਵਤਾ ਨੂੰ ਹਿੰਦੂ ਧਰਮ ਦੀ ਅਧਿਆਤਮਕ ਧਰਮ ਸੰਘ ਵਿਚ ਲਿਆਉਣ ਦੀ ਇੱਛਾ ਦਾ ਜ਼ਿਕਰ ਅਜੋਕੇ ਯੁੱਗ ਵਿਚ ਰਿਸ਼ੀ ਅਰਬਿੰਦੂ ਦੀਆਂ ਉਤਮ ਦੇ ਦਾਰਸ਼ਨਿਕ ਲਿਖਤਾਂ ਵਿਚ ਪ੍ਰਤਿਪਾਦਤ ਮਿਲਦਾ ਹੈ। ਅਰਬਿੰਦੂ ਇਸ ਪੁਰਾਣੀ ਅਤੇ ਭਿੰਨ ਮੱਤੀਆ ਦੀ ਪਰੰਪਰਾ ਦੀ ਪ੍ਰਤਿਨਿਧਤਾ ਕਰਦਾ ਹੈ। ਉਸ ਦੀ ਧਾਰਨਾ ਹੈ ਕਿ ਸਤਿ ਜੋ ਕਿ ਮਾਨਵਤਾ ਨੂੰ ਬਚਾਉਣ ਦੇ ਸਮਰਥ ਹੈ ਤੇ ਹੋਵੇਗਾ ਸਦੀਵ ਕਾਲ ਲਈ ਉਹ ਹਿੰਦੂ ਪ੍ਰਤਿਭਾ ਦਾ ਫਲ ਹੈ ਅਤੇ ਇਸ ਸਤਿ ਦੁਆਰਾ ਹੀ ਆਖਰਕਾਰ ਮਾਨਵਤਾ ਨੂੰ ਬਚਾਇਆ ਜਾਵੇਗਾ।[9] ਬੁੱਧ ਧਰਮ ਅਤੇ ਜੈਨ ਧਰਮ ਭਿੰਨ ਮੱਤੀਆ ਦੀ ਪੱਧਤੀ ਦਾ ਸਾਂਝਾ ਵਿਸ਼ਵਾਸ ਹੈ ਕਿ ਬੁੱਧ ਤੇ ਤੀਰਥਾਂਕਾਰ ਹੀ ਹਨ ਜੋ ਮੁੜ ਭਾਰਤ ਨੂੰ ਉਪਦੇਸ਼ ਦੇ ਸਕਦੇ ਹਨ। ਉਪਨਿਸ਼ਦਾਂ ਦੀ ਪਰੰਪਰਾ ਨੂੰ ਕਾਇਮ ਰੱਖਣ ਵਾਲੇ ਪਾਂਡੀਚਰੀ ਦੇ ਅਰਬਿੰਦੂ ਦੀ ਇਹ ਧਾਰਨਾ ਉਪਰੋਕਤ ਵਿਚਾਰਧਾਰਾ ਦੀ ਪ੍ਰਤੀਧੁਨੀ ਹੀ ਹੈ। ਸਿਖ ਗੁਰੂ ਸਾਹਿਬਾਨ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਇਕ ਵਖਰੀ ਵਿਚਾਰਧਾਰਾ ਦੇ ਸਮਰਥਕ ਹਨ ਅਤੇ ਭਵਿਖ ਵਿਚ ਇਕ ਵਿਸ਼ਵ ਸਭਿਆਚਾਰ ਸਿਰਜਣ ਦੀ ਦ੍ਰਿਸ਼ਟੀ ਦੇ ਸੁਆਮੀ ਹਨ। ਉਹ ਆਪਸੀ ਸਹਿਯੋਗ ਅਤੇ ਸਮੂਹ ਮਾਨਵਤਾ ਦੀ ਚੇਤਨਾ ਅੰਦਰ ਪ੍ਰਗਟ ਸਤਿ ਦੇ ਰਾਹੀਂ ਉਗਮ ਰਹੀ ਹੈ ਅਤੇ ਫਲੇਗੀ। ਸਾਮੀ ਤੇ ਆਰੀਆਈ ਅਤੇ ਹੋਰ ਸਾਰੀਆਂ ਵਿਭਿੰਨ ਵਿਚਾਰਧਾਰਾਵਾਂ ਤੱਤ ਰੂਪ ਵਿਚ ਉਸੇ ਇਕ ਸ੍ਰੋਤ ਅਤੇ ਪ੍ਰੇਰਨਾ ਤੋਂ ਉਪਜੀਆਂ ਹਨ ਅਤੇ ਉਹ ਸਾਰੀਆਂ ਇਕੋ ਨੁਕਤੇ ਉਪਰ ਮਿਲ ਰਹੀਆਂ ਹਨ।[10] ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ ।[11]

ਹਿੰਦੂ ਧਰਮ ਦਾ ਦੂਜਾ ਪਹਿਲੂ ਕੁਝ ਮੂਲ ਦਾਰਸ਼ਨਿਕ ਸੰਕਲਪਾਂ ਦਾ ਸਰੂਪ ਹੈ ਅਤੇ ਸਾਡੇ ਵਿਚਾਰ ਅਨੁਸਾਰ ਇਹਨਾਂ ਮੂਲ ਸੰਕਲਪਾਂ ਦੀ ਗਿਣਤੀ ਚਾਰ ਹੈ ਜੋ ਪੂਰੀ ਤਰ੍ਹਾਂ ਆਦਿ ਤੋਂ ਅੰਤ ਤਕ ਹਿੰਦੂ ਮੱਤ ਵਿਚ ਪੂਰੀ ਤਰ੍ਹਾਂ ਸਮਾਏ ਹੋਏ ਹਨ। ਇਹ ਹਿੰਦੂ ਧਰਮ ਦਾ ਮੂਲ ਤਾਣਾ ਬਾਣਾ ਹਨ ਅਤੇ ਇਸ ਦਾ ਜੀਵਨ ਆਧਾਰ ਹਨ।

ਇਹ ਸਿਧਾਂਤ ਹਨ : 1. ਕਰਮ ਸਿਧਾਂਤ 2. ਆਵਾਗਮਨ ਦਾ ਸਿਧਾਂਤ 3. ਧਰਮ ਦਾ ਸਿਧਾਂਤ 4. ਮਾਇਆ ਦਾ ਸਿਧਾਂਤ। ਕਰਮ ਸਿਧਾਂਤ ਨੂੰ ਆਧੁਨਿਕ ਵਿਗਿਆਨ ਕਾਰਣ ਕਾਰਜੀ ਵਿਧਾਨ ਆਖਦਾ ਹੈ ਪਰ ਇਥੇ ਇਸ ਦਾ ਖੇਤਰ ਨੈਤਿਕ ਧਰਾਤਲ ਹੈ। ਆਵਾਗਮਨ ਦਾ ਸਿਧਾਂਤ ਇਹ ਵਿਸ਼ਵਾਸ ਹੈ ਕਿ ਸਰੀਰ ਦੇ ਜੰਮਣ ਮਰਣ ਦੇ ਬਾਵਜੂਦ ਮਨੁੱਖੀ ਸ਼ਖ਼ਸੀਅਤ ਦੀ ਹੋਂਦ ਤੱਤ ਰੂਪ ਵਿਚ ਨਿਰੰਤਰਤਾ ਕਾਇਮ ਰਹਿੰਦੀ ਹੈ। ਧਰਮ ਸਿਧਾਂਤ ਅਨੁਸਾਰ ਸਭ ਵਸਤਾਂ ਤੇ ਵਿਅਕਤੀਆਂ ਦੇ ਅੰਦਰੂਨੀ ਸਾਰ ਤੱਤ ਨੈਤਿਕ

ਵਿਵੇਕ ਦੇ ਆਦੇਸ਼ ਦੇ ਸਮਰੂਪ ਹਨ। ਮਾਇਆ ਸਿਧਾਂਤ ਇਹ ਵਿਸ਼ਵਾਸ ਹੈ ਕਿ ਦ੍ਰਿਸ਼ਟਮਾਨ ਜਗਤ ਦੀ ਹੋਂਦ ਜੋ ਸਾਡੇ ਗਿਆਨ ਇੰਦਰਿਆਂ ਤੇ ਮਨ ਰਾਹੀਂ ਦਿਖਾਈ ਦਿੰਦੀ ਹੈ ਉਹ ਸਤਿ ਨਹੀਂ ਹੈ ਬਲਕਿ ਭਰਮ ਤੇ ਛਲਾਵਾ ਹੈ।

ਸਿਖ ਧਰਮ, ਜਿਸ ਦਾ ਪ੍ਰਚਾਰ ਗੁਰੂ ਸਾਹਿਬਾਨ ਨੇ ਕੀਤਾ ਹੈ ਤੇ ਜਿਸ ਨੂੰ ਅੰਤਿਮ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਦਿਤਾ ਹੈ, ਇਹਨਾਂ ਚਾਰਾਂ ਮੂਲ ਦਾਰਸ਼ਨਿਕ ਸੰਕਲਪਾਂ ਨੂੰ ਪਰਵਾਨ ਕਰਦਾ ਹੈ ਭਾਵੇਂ ਸਿਖ ਧਰਮ ਦੁਆਰਾ ਕੁਝ ਪਹਿਲੂਆਂ ਤੋਂ ਇਹਨਾਂ ਸੰਕਲਪਾਂ ਦੀ ਵਿਆਖਿਆ ਅਤੇ ਮੁਲਾਂਕਣ ਵਿਭਿੰਨ ਹਿੰਦੂ ਸੰਪ੍ਰਦਾਵਾਂ ਵਲੋਂ ਕੀਤੀ ਜਾਂਦੀ ਵਿਆਖਿਆ ਅਤੇ ਮੁਲਾਂਕਣ ਨਾਲੋਂ ਵਖਰੇ ਹਨ। ਇਉਂ ਵਿਚਾਰਦਿਆਂ ਸਿਖ ਧਰਮ ਅਸਲ ਵਿਚ ਤੇ ਮੂਲ ਰੂਪ ਵਿਚ ਹਿੰਦੂ ਧਰਮ ਹੀ ਹੈ। ਇਸ ਸੰਖੇਪ ਖੋਜ ਪ੍ਰਬੰਧ ਦੀ ਸੀਮਾ ਅਜਿਹੇ ਫਰਕਾਂ ਬਾਰੇ ਵਿਚਾਰ ਕਰਨ ਦੀ ਪਰਵਾਨਗੀ ਨਹੀਂ ਦਿੰਦੀ। ਇਹਨਾਂ ਚਾਰ ਦਾਰਸ਼ਨਿਕ ਸੰਕਲਪਾਂ ਪੱਖੋਂ ਹਿੰਦੂ ਧਰਮ ਦੀ ਪਰੰਪਰਾਗਤ ਮੁਖ ਧਾਰਾ ਤੋਂ ਸਿਖ ਦਾਰਸ਼ਨਿਕ ਵਿਚਾਰਾਂ ਦੀ ਵਿਲਖਣਤਾ ਬਾਰੇ ਸਪਸ਼ਟ ਕਰਨਾ ਹੈ।

ਇਹ ਚਾਰ ਦਾਰਸ਼ਨਿਕ ਸਿਧਾਂਤ ਆਧਾਰ ਅਤੇ ਸ੍ਰੋਤ ਹਨ ਉਹਨਾਂ ਸਾਰੀਆਂ ਤਰ੍ਹਾਂ ਦੀਆਂ ਜੀਵਨ ਜਾਚ, ਫਿਰਕੇ ਅਤੇ ਪਰੰਪਰਾਵਾਂ ਦੇ ਜਿਹੜੇ ਰਲਕੇ ਹਿੰਦੂ ਧਰਮ ਦੀਆਂ ਮੂਲ ਧਾਰਾਵਾਂ ਬਣਦੇ ਹਨ। ਇਹਨਾਂ ਪਰੰਪਰਾਵਾਂ ਦੀ ਪ੍ਰਤਿਨਿਧਤਾ ਹਿੰਦੂ ਧਰਮ ਦੇ ਦਰਿਆ ਦੀਆਂ ਮੁਖ ਚਾਰ ਧਾਰਾਵਾਂ ਕਰਦੀਆਂ ਹਨ ਜੋ ਹਿੰਦੂ ਧਰਮ ਦਾ ਤੀਸਰਾ ਪਹਿਲੂ ਹੈ ਅਤੇ ਹਰ ਦਾਰਸ਼ਨਿਕ ਪ੍ਰਣਾਲੀ ਹਰ ਦਰਸ਼ਨ ਅਤੇ ਹਰ ਹਿੰਦੂ ਕੱਟੜਪੰਥੀ ਇਸ ਅਧੀਨ ਆਉਂਦੀ ਹੈ ਜਾਂ ਇਹਨਾਂ ਚਾਰਾਂ ਪਰੰਪਰਾਵਾਂ ਦੀ ਸਹਾਇਕ ਬਣਦੀ ਹੈ। ਇਹ ਹਨ 1. ਸਮਾਰਤ 2. ਵੈਸ਼ਨਵ 3. ਸ਼ੈਵ 4. ਸਾਕਤ। ਸਮਾਰਤ ਪਰੰਪਰਾ ਵਿਚ ਮੂਲ ਅਧਿਆਤਮਕ ਸਰਗਰਮੀ ਯੱਗ ਕਰਨਾ ਅਤੇ ਬਲੀ ਦੇਣਾ ਹੈ ਜਿਸ ਦੁਆਰਾ ਪਰਾ ਮਾਨਵੀ ਸ਼ਕਤੀਆਂ ਨੂੰ ਖੁਸ਼ ਕਰਕੇ ਉਹਨਾਂ ਨੂੰ ਮਾਨਵ ਭਲਾਈ ਲਈ ਵਰਤਣ ਦੀ ਕਾਮਨਾ ਹੁੰਦੀ ਹੈ। ਇਹ ਸਰਵੋਤਮ ਵੈਦਿਕ ਪੂਜਾ ਪੱਧਤੀ ਹੈ। ਇਸ ਦੀ ਮੂਲ ਕਿਰਿਆ ਯੱਗ ਹੈ ਅਤੇ ਇਸ ਦਾ ਮੂਲ ਸਿਧਾਂਤ ਮੰਤ੍ਰ ਹੈ ਜਿਸ ਦੀ ਅਭਿਧਾਰਣਾ ਹੈ ਕਿ ਸਭ ਚੀਜ਼ਾਂ ਦਾ ਤੱਤ ਸਾਰ ਸ਼ਬਦ ਹੈ। ਇਹ ਵਿਚਾਰ ਸ਼ਬਦ ਤੇ ਜਿਸ ਵਸਤ ਦੀ ਇਹ ਪ੍ਰਤਿਨਿਧਤਾ ਕਰਦਾ ਹੈ ਉਸ ਦੇ ਸੰਬੰਧ ਬਾਰੇ ਚਿੰਤਨ ਤੋਂ ਪ੍ਰਗਟ ਹੋਇਆ ਹੈ। ਸਪਸ਼ਟ ਰੂਪ ਵਿਚ ਇਹ ਭਾਰਤੀ ਆਰੀਆਨ ਮੂਲ ਦਾ ਨਹੀਂ ਜਾਪਦਾ ਕਿਉਂਕਿ ਇਸ ਦੇ ਪਦ-ਚਿੰਨ੍ਹ ਲਗਭਗ ਸਾਰੀਆਂ ਸਭਿਆਤਾਵਾਂ ਵਿਚ ਮਿਲਦੇ ਹਨ ਪਰ ਇਸ ਦੀ ਸਰਵੋਤਮ ਵਿਆਖਿਆ ਮੀਮਾਂਸਾ ਦਰਸ਼ਨ ਵਾਲਿਆ ਨੇ ਕੀਤੀ ਹੈ। ਇਸ ਨੇ ਈਸਾ ਪੂਰਵ ਦੂਸਰੀ ਈਸਵੀ ਵਿਚ ਸਮਾਰਤ ਵੈਦਿਕ ਪਰੰਪਰਾ ਦੇ ਸ਼ਬਦੀ ਰਹੱਸਵਾਦ ਨੂੰ ਪੁਨਰ ਜੀਵਤ ਕੀਤਾ ਅਤੇ ਇਹ ਦਾਅਵਾ ਕੀਤਾ ਕਿ ਹਰ ਸ਼ਬਦ ਸਦੀਵੀ ਸ਼ਬਦ ਦਾ ਹੀ ਇਕ ਰੂਪ ਹੈ। ਇਹ ਇਕ ਅਜਿਹਾ ਸਿਧਾਂਤ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਵਿਸ਼ੇਸ਼ ਤੌਰ ਤੇ ਪਰਵਾਨ ਨਹੀਂ ਕੀਤਾ।[12] ਇਹ ਪਰੰਪਰਾ ਅਤੇ ਜੀਵਨ ਜੁਗਤੀ ਨੂੰ ਉਪਨਿਸ਼ਦਾਂ ਵਿਚ ਪ੍ਰਾਪਤ ਪਰਾ-ਵੈਦਿਕ ਸਿਧਾਂਤ ਨੇ ਤਿਆਗ ਦਿੱਤਾ, ਉਸੇ ਸਮੇਂ ਤੋਂ

ਭਾਵ 1000 ਪੂਰਵ ਈਸਵੀ ਤੋਂ ਹੁਣ ਤਕ ਹਿੰਦੂ ਧਰਮ ਦੇ ਪੈਰੋਕਾਰਾਂ ਵਿਚੋਂ ਬਹੁਤਿਆਂ ਨੇ ਮੰਤ੍ਰ ਦੇ ਦਾਰਸ਼ਨਿਕ ਸਿਧਾਂਤ ਵਾਲੀ ਪਰੰਪਰਾ ਤੇ ਜੀਵਨ ਜੁਗਤੀ ਨੂੰ ਨਹੀਂ ਅਪਣਾਇਆ। ਇਥੇ ਤਾਈਂ ਉਤਰ ਭਾਰਤ ਵਿਚ ਆਰੀਆ ਸਮਾਜ ਲਹਿਰ, ਜੋ ਸਪਸ਼ਟ ਰੂਪ ਵਿਚ ਪ੍ਰਾਚੀਨ ਵੈਦਿਕ ਜੀਵਨ ਜੁਗਤੀ ਪ੍ਰਤੀ ਅਟੁੱਟ ਵਫਾਦਾਰੀ ਦਾ ਪ੍ਰਗਟਾਵਾ ਕਰਦੀ ਹੈ, ਅਮਲੀ ਰੂਪ ਵਿਚ ਇਹਨਾਂ ਵੈਦਿਕ ਧਰਮ ਦੇ ਆਧਾਰਾਂ ਨੂੰ ਕਾਫੀ ਮਾਨਸਿਕ ਸੰਕੋਚਾ ਨਾਲ ਸਵੀਕਾਰ ਕਰਦੀ ਹੈ। ਜਿਥੋਂ ਤਕ ਹਿੰਦੂ ਧਰਮ ਦੇ ਇਸ ਪੱਖ ਦਾ ਸੰਬੰਧ ਹੈ ਸਿਖ ਧਰਮ ਦੀ ਪ੍ਰਿਸ਼ਠਭੂਮੀ ਵਿਚ ਉਤਰ ਵੈਦਿਕ ਪਰੰਪਰਾ ਅਤੇ ਸੋਚਣ ਢੰਗ ਹਨ। ਐਪਰ ਇਹ ਵਿਲਖਣ ਅਪਵਾਦ ਹਨ ਜਿਹੜੇ ਵਿਸ਼ੇਸ਼ ਕਰਕੇ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਿਤੇ ਅੰਤਿਮ ਰੂਪ ਵਾਲੇ ਸਿਖ ਧਰਮ ਨੂੰ ਸਮਾਰਤ ਪਰੰਪਰਾ ਵਿਚ ਰਖਦਾ ਹੈ। ਸਿਖਾਂ ਵਿਚ ਅਖੰਡ ਪਾਠ ਕਰਨ ਦੀ ਧਾਰਮਿਕ ਰੀਤ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਪਰਵਾਨਗੀ ਅਤੇ ਸਹਿਮਤੀ ਸੰਬੰਧੀ ਦਾਅਵਾ ਕੀਤਾ ਜਾਂਦਾ ਹੈ, ਰੂਪ ਤੇ ਵਿਸ਼ੇ ਪੱਖੋਂ ਵੈਦਿਕ ਰੀਤ ਹੈ। ਜਿਸ ਕਿਸੇ ਨੇ ਵੀ ਇਹ ਧਾਰਮਕ ਰੀਤ ਦੇਖੀ ਹੈ ਉਹ ਮੰਤ੍ਰ ਸਿਧਾਂਤ ਤੇ ਆਧਾਰਿਤ ਵੈਦਿਕ ਯੱਗ ਰੀਤ ਨਾਲ ਇਸ ਦੀ ਸੰਪੂਰਨ ਤੇ ਭਰੋਸੇਯੋਗ ਸਮਰੂਪਤਾ ਨੂੰ ਸਵੀਕਾਰ ਕਰੇ ਬਿਨਾਂ ਨਹੀਂ ਰਹਿ ਸਕੇਗਾ। ਜਿਵੇਂ ਬਲੀ ਦੇਣ ਸਮੇਂ ਪੁਜਾਰੀ ਹੋਤਰ, ਉਦਗਾਤ੍ਰ ਤੇ ਅਧਵਾਰਯੂ ਅਤੇ ਬ੍ਰਾਹਮਣ ਦੀ ਹਾਜ਼ਰੀ ਜ਼ਰੂਰੀ ਹੈ ਤਿਵੇਂ ਅਖੰਡ ਪਾਠ ਲਈ ਚਾਰ ਪਾਠੀ ਤੇ ਗੁਰੂ ਗ੍ਰੰਥ ਸਾਹਿਬ ਦਾ ਨਿਰੰਤਰ ਤੇ ਨਿਰਵਿਘਨ ਪਾਠ ਜ਼ਰੂਰੀ ਹੈ ਜੋ ਸਪਸ਼ਟ ਰੂਪ ਵਿਚ ਮੰਤ੍ਰ ਸਿਧਾਂਤ ਤੋਂ ਉਪਜਿਆ ਹੈ ਪਰ ਇਹ ਸਮਰੂਪਤਾ ਇਥੇ ਹੀ ਖਤਮ ਹੋ ਜਾਂਦੀ ਹੈ। ਸੂਖਮ ਦ੍ਰਿਸ਼ਟੀ ਨਾਲ ਵਿਚਾਰਦਿਆਂ ਸਪਸ਼ਟ ਹੁੰਦਾ ਹੈ ਕਿ ਅਖੰਡ ਪਾਠ ਦੀ ਧਾਰਮਕ ਰੀਤ ਤਿੱਬਤੀ ਤੇ ਦੂਰ ਪੂਰਬੀ ਬੋਧੀ ਅਮਲ ਨਾਲ ਸਾਂਝੀ ਹੈ ਜਿਥੇ ਧਰਮ ਸਥਾਨ ਵਿਚ ਪ੍ਰਾਰਥਨਾ ਨਹੀਂ ਕੀਤੀ ਜਾਂਦੀ ਪਰ ਆਤਮਿਕ ਸ੍ਰੇਸ਼ਟਤਾ ਪ੍ਰਾਪਤ ਕਰਨ ਦੇ ਉਦੇਸ਼ ਹਿਤ ਧਰਮ ਗ੍ਰੰਥਾਂ ਦਾ ਪਾਠ ਕੀਤਾ ਜਾਂਦਾ ਹੈ। ਫਿਰ ਇਸ ਅਧਿਆਤਕ ਪ੍ਰਾਪਤੀ ਨੂੰ ਪੁਜਾਰੀ ਦੁਆਰਾ ਕਿਸੇ ਵਿਸ਼ੇਸ਼ ਉੱਦੇਸ਼ ਜਿਹਾ ਕਿ ਮਿਰਤਕ ਦੀ ਆਤਮਾ ਦੀ ਸ਼ਾਂਤੀ ਜਾਂ ਅਰਦਾਸ ਕਰਨ ਵਾਲੇ ਦੀ ਖੁਸ਼ਹਾਲੀ ਲਈ ਦੇ ਦਿਤੀ ਜਾਂਦੀ ਹੈ।[13]

ਹਿੰਦੂ ਧਰਮ ਦੀ ਦੂਸਰੀ ਪਰੰਪਰਾ ਦੀ ਪ੍ਰਤੀਨਿਧਤਾ ਵੈਸ਼ਨਵ ਧਰਮ ਕਰਦਾ ਹੈ ਜਿਸ ਦੀਆਂ ਮੂਲ ਧਾਰਨਾਵਾਂ ਹਨ; ਵਿਸ਼ਨੂੰ, ਵਿਸ਼ਵ ਦਾ ਨਿਰਮਾਤਾ; ਉਹ ਸਮੇਂ ਸਮੇਂ ਅਵਤਾਰ ਧਾਰਦਾ ਹੈ ਪਰ ਜ਼ਰੂਰੀ ਨਹੀਂ ਕਿ ਉਹ ਮਾਨਵ ਰੂਪ ਵਿਚ ਹੀ ਅਵਤਾਰ ਧਾਰੇ ਬਲਕਿ ਬਹੁਤ ਵਾਰੀ ਉਹ ਉਪ-ਮਾਨਵੀ ਰੂਪਾਂ ਵਿਚ ਵੀ ਅਵਤਾਰ ਧਾਰਦਾ ਹੈ। ਉਸ ਦੇ ਅਵਤਾਰ ਧਾਰਨ ਦਾ ਮੰਤਵ ਬੁਰਾਈ ਨੂੰ ਖਤਮ ਕਰਕੇ ਚੰਗਿਆਈ ਦੀ ਸਥਾਪਨਾ ਕਰਨਾ ਹੈ ਅਤੇ ਜਿਵੇਂ ਕਿ ਵਰਣ ਆਸ਼ਰਮ ਧਰਮ ਦੀ ਪੁਨਰ ਸਥਾਪਨਾ ਭਗਵਤ ਗੀਤਾ ਵਿਚ ਦੱਸਿਆ ਗਿਆ ਹੈ ਅਤੇ ਕੋਈ ਪ੍ਰਾਣੀ ਇਸ ਦੇ ਅਵਤਾਰਾਂ, ਜਿਹਨਾਂ ਦੀ ਗਿਣਤੀ ਦਸ ਤੋਂ ਬਾਈ ਮੰਨੀ ਜਾਂਦੀ ਹੈ, ਦੀ ਪ੍ਰੇਮ ਨਾਲ ਪੂਜਾ ਕਰਕੇ ਮੁਕਤੀ ਪ੍ਰਾਪਤ ਕਰ ਸਕਦਾ ਹੈ। ਇਹਨਾਂ ਧਾਰਨਾਵਾਂ ਨੂੰ ਸਿਖ ਗੁਰੂ ਸਾਹਿਬਾਨ ਨੇ ਬਿਨਾਂ ਸ਼ੱਕ ਪੂਰੀ ਤਰ੍ਹਾਂ ਨਕਾਰ ਦਿਤਾ।[14]

ਇਸ ਤਰ੍ਹਾਂ ਲੋਕ ਸਿਖ ਲਹਿਰ ਦਾ ਮੂਲ, ਵੈਸ਼ਨਵ ਧਰਮ ਦਾ ਮਧਕਾਲੀਨ ਇਤਿਹਾਸਕ ਭਗਤੀ ਲਹਿਰ, ਦੋ ਵੈਸ਼ਨਵ ਧਰਮ ਉਪਰ ਆਧਾਰਿਤ ਹੈ, ਇਸ ਵਿਚ ਦੇਖਦੇ ਹਨ ਕਿ ਉਹ ਸਿਖ ਧਰਮ ਦੀ ਅਸਲੀ ਪ੍ਰਕਿਰਤੀ ਨੂੰ ਸਮਝ ਸਕਣ ਦੇ ਸਮਰਥ ਨਹੀਂ ਹਨ। ਸਿਵਾਏ ਇਸ ਦੇ ਕਿ ਸਿਖ ਧਰਮ ਮਧਕਾਲੀਨ ਭਗਤੀ ਲਹਿਰ ਨਾਲ ਇਤਿਹਾਸਕ ਪੱਖੋਂ ਨੇੜਤਾ ਰੱਖਦਾ ਹੈ। ਇਸ ਦੀ ਭਗਤੀ ਲਹਿਰ ਨਾਲ ਹੋਰ ਕੋਈ ਨਿੱਗਰ ਸਾਂਝ ਨਹੀਂ ਹੈ। ਬਲਕਿ ਇਹ ਵਿਸ਼ਵਾਸ ਕਰਨ ਦੇ ਢੁਕਵੇਂ ਕਾਰਨ ਹਨ ਕਿ ਸਿਖ ਧਰਮ ਨੇ ਦੱਖਣੀ ਭਾਰਤ ਦੇ ਪਹਿਲੇ ਅਤੇ ਪ੍ਰਾਚੀਨ ਭਗਤੀ ਭਾਵਾਂ ਤੋਂ ਪ੍ਰੇਰਨਾ ਲਈ ਹੈ। ਇਹ ਭਗਤੀ ਭਾਵ ਚੌਥੀ ਸਦੀ ਈਸਵੀ ਦੇ ਤ੍ਰਿਵੱਲੁਵ੍ਰ ਰਚਿਤ ਤ੍ਰਿਕੁਰਲ ਅਤੇ ਬਾਅਦ ਵਿਚ ਸੱਤਵੀਂ ਸਦੀ ਵਿਚ ਨਯਣਰ ਦੀ ਰਚਨਾ "ਤੀਰੂਮੁੜਾਇ" ਵਿਚ ਵੇਖੇ ਜਾ ਸਕਦੇ ਹਨ। ਮਧਕਾਲੀਨ ਭਗਤੀ ਲਹਿਰ ਅਤੇ ਦੱਖਣੀ ਭਾਰਤ ਦੇ ਪ੍ਰਾਚੀਨ ਭਗਤੀ ਭਾਵਾਂ ਦੇ ਸੂਖਮ ਅਧਿਐਨ ਤੋਂ ਅਤੇ ਦੋਨਾਂ ਦੇ ਰੂਪ ਅਤੇ ਵਿਚਾਰਾਂ ਦੀ ਸਿਖ ਲਹਿਰ ਦੇ ਵਿਚਾਰਾਂ ਅਤੇ ਪੈਟਰਨਾਂ ਨਾਲ ਸੂਖਮ ਤੁਲਨਾ ਤੋਂ ਇਹ ਮੰਨਣਾ ਜ਼ਿਆਦਾ ਤਰਕ ਸੰਗਤ ਜਾਪਦਾ ਹੈ ਕਿ ਸਿਖ ਲਹਿਰ ਨੇ ਇਹਨਾਂ ਕਾਰਨਾ ਕਰਕੇ ਪਹਿਲਾਂ ਵਾਲੀ ਦੱਖਣ ਦੀ ਲਹਿਰ ਤੋਂ ਪ੍ਰੇਰਨਾ ਲਈ : 1. ਗੁਰੂ ਸਾਹਿਬ ਨੇ ਭਗਤੀ ਲਹਿਰ ਦੀਆਂ ਮੂਲ ਧਾਰਨਾਵਾਂ ਨੂੰ ਰੱਦਿਆ 2. ਗੁਰੂ ਅਰਜਨ ਦੇਵ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਤੇ ਤੀਰੂਮੁੜਾਇ ਦੁਆਰਾ ਕੀਤੇ ਆਪਣੇ ਗ੍ਰੰਥ ਦੇ ਸੰਕਲਨ ਦੇ ਸਮਾਂਨਤਰ ਹੈ। ਵੇਦਾਂ ਵਾਂਗੂ ਹੀ ਤੀਰੂਮੁੜਾਇ ਤੇ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਿਰਤੀ ਸੰਘਤਾ ਦੇ ਸੰਪਾਦਨ ਤੇ ਸੰਕਲਨ ਵਾਲੀ ਹੈ ਕਿਉਂਕਿ ਇਹਨਾਂ ਦੀ ਰਚਨਾ ਕਿਸੇ ਇਕੱਲੇ ਮਨੁੱਖ ਨੇ ਨਹੀਂ ਕੀਤੀ ਜਦੋਂ ਕਿ ਭਗਤੀ ਲਹਿਰ ਦਾ ਸਾਹਿਤ ਨਿਜੀ ਰਚਨਾਵਾਂ ਹਨ, ਸੰਗ੍ਰਹਿ ਨਹੀਂ ਜਿਵੇਂ ਤੁਲਸੀ ਦੀ ਰਮਾਹਿਣ 3. ਤੀਰੂਮੁੜਾਇ ਅਤੇ ਗੁਰੂ ਗ੍ਰੰਥ ਸਾਹਿਬ ਦਾ ਰੁਤਬਾ ਵੇਦਾਂ ਦੀ ਤਰ੍ਹਾਂ ਹੀ ਮੁੱਢਲੀਆਂ ਪਵਿਤ੍ਰ ਰਚਨਾਵਾਂ ਵਾਲਾ ਹੈ ਜਦੋਂ ਕਿ ਭਗਤੀ ਲਹਿਰ ਦੇ ਰਚਨਾਕਾਰ ਆਪਣੇ ਸਾਹਿਤ ਨੂੰ ਗੌਣ ਪਵਿਤ੍ਰ ਸਾਹਿਤ ਹੀ ਮੰਨਦੇ ਹਨ। ਭਗਤੀ ਲਹਿਰ ਵੀ ਪਵਿਤ੍ਰ ਸਾਹਿਤ ਹੈ ਜੋ ਮਾਨਵੀ ਤਰਕ ਵਿਤਰਕ ਤੇ ਆਧਾਰਿਤ ਹੈ ਅਤੇ ਜੋ ਧਰਮ ਗ੍ਰੰਥ ਨੂੰ ਪ੍ਰਮਾਣ ਮੰਨਦਾ ਹੈ ਜਦੋਂ ਕਿ ਪਹਿਲੀ ਸ਼੍ਰੇਣੀ ਵਾਲਾ ਸਾਹਿਤ ਧਰਮ ਗ੍ਰੰਥ ਹੈ ਜਾਂ ਆਪਣੇ ਆਪ ਵਿਚ ਪਵਿਤਰ ਸਾਹਿਤ ਹੈ। ਪਾਲੀ ਧਰਮ ਸੂਤ੍ਰ ਪਿਟਕਾਵਾਂ, ਮਹਾਯਾਨ ਦੇ ਸੰਸਕ੍ਰਿਤ ਧਰਮ ਸੂਤ੍ਰ ਪ੍ਰਜਣਾਪਾਰਮਿਤਾਸੂਤ੍ਰ ਅਤੇ ਬੋਧੀ ਪਾਵਨ ਲਿਖਤਾਂ ਅਵਦਾਨਾ ਜਿਹਾ ਕਿ ਮਹਾਵਸਤੂ ਅਤੇ ਦਿਵਯਵਾਦਨ ਇਸ ਦੀਆਂ ਪ੍ਰਮੁੱਖ ਉਦਾਹਰਣਾਂ ਹਨ। 4. ਹੁਣ ਇਹ ਸਪਸ਼ਟ ਹੋ ਰਿਹਾ ਹੈ ਕਿ ਗੁਰੂ ਨਾਨਕ ਸਾਹਿਬ ਦੀ ਦੱਖਣੀ ਭਾਰਤ ਵਿਚ ਆਪਣੀ ਲੰਮੀ ਉਦਾਸੀ ਸਮੇਂ ਉਹਨਾਂ ਉਪਰ ਦੱਖਣੀ ਭਾਰਤ ਦੀ ਸੰਗੀਤ ਪੱਧਤੀ ਅਤੇ ਮੰਦਰ ਨਿਰਮਾਣ ਦੀ ਭਵਨ ਕਲਾ ਦਾ ਡੂੰਘਾ ਪ੍ਰਭਾਵ ਪਿਆ। ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਨੇ ਆਪਣੀ ਬਾਣੀ ਵਿਚ ਬਹੁਤ ਸਾਰੇ ਉਹਨਾਂ ਰਾਗਾਂ ਅਤੇ ਰਾਗਣੀਆਂ ਦਾ ਪ੍ਰਯੋਗ ਕੀਤਾ ਜਿਹੜੇ ਉਤਰੀ ਭਾਰਤ ਦੇ ਸਾਹਿਤ ਵਿਚ ਪਹਿਲੀ ਵਾਰ ਵਰਤੇ ਗਏ। ਇਸੇ ਤਰ੍ਹਾਂ ਸਰੋਵਰ ਅਤੇ ਮੰਦਰ ਦਾ ਇਕੱਠਿਆਂ ਨਿਰਮਾਣ, ਜਿਹਾ ਕਿ ਹਰਿਮੰਦਰ ਸਾਹਿਬ,

ਅੰਮ੍ਰਿਤਸਰ ਤੇ ਤਰਨਤਾਰਨ ਸਾਹਿਬ ਦੇ ਗੁਰਦੁਆਰੇ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ, ਵੀ ਦੱਖਣੀ ਭਾਰਤੀ ਭਵਨ ਨਿਰਮਾਣ ਕਲਾ ਦੇ ਪ੍ਰਭਾਵ ਅਧੀਨ ਹੈ। ਇਸ ਲਈ ਸਿਖ ਧਰਮ ਨੂੰ ਉਤਰੀ ਭਾਰਤ ਦੀ ਭਗਤੀ ਲਹਿਰ ਦੀ ਸ਼ਾਖਾ ਅਤੇ ਗੁਰੂ ਨਾਨਕ ਦੇਵ ਜੀ ਨੂੰ ਕਬੀਰ ਦੇ ਪ੍ਰਭਾਵ ਅਧੀਨ ਮੰਨਣ ਦੀਆਂ ਸਾਰੀਆਂ ਕਿਆਸ ਅਰਾਈਆਂ ਅਤੇ ਦਾਅਵੇ ਦੀਰਘ ਅਧਿਐਨ ਤੋਂ ਬਾਅਦ ਪੂਰੀ ਤਰ੍ਹਾਂ ਨਿਰਾਧਾਰ ਸਿੱਧ ਹੋ ਜਾਂਦੇ ਹਨ। ਇਹ ਸਿੱਟਾ ਬਹੁਤ ਸਪਸ਼ਟ ਹੈ ਕਿ ਵੈਸ਼ਨਵ ਧਰਮ ਤੇ ਸਿਖ ਧਰਮ ਦਰਮਿਆਨ ਦੂਰ ਦੀ ਵੀ ਕੋਈ ਸਾਂਝ ਨਹੀਂ ਹੈ।

ਇਸੇ ਤਰ੍ਹਾਂ ਸਿਖ ਧਰਮ ਪੂਰਨ ਰੂਪ ਵਿਚ ਸ਼ੈਵ ਮਤ ਦੇ ਘੇਰੇ ਤੋਂ ਵੀ ਬਾਹਰ ਹੈ। ਸ਼ੈਵ ਮਤ ਸ਼ਿਵ ਜੀ ਨੂੰ ਸ੍ਰਿਸ਼ਟੀ ਦੇ ਸਰਵੁੱਚ ਪਰਮਾਤਮਾ ਦੇ ਰੂਪ ਵਿਚ ਦੇਖਦਾ ਹੈ ਅਤੇ ਮੂਲ ਰੂਪ ਵਿਚ ਲਿੰਗ ਨੂੰ ਜਣਨ ਦੇ ਪ੍ਰਤੀਕ ਵਿਚ ਪ੍ਰੇਸ਼ ਕੀਤਾ ਜਾਂਦਾ ਹੈ।[16]

ਸ਼ੈਵ ਸਿਧਾਂਤ ਯੋਗ ਤੇ ਸਾਂਖ ਪਦਾਰਥਵਾਦ ਦੇ ਆਸਤਕ ਰੂਪਾ ਨਾਲ ਕਾਫੀ ਨੇੜਤਾ ਰੱਖਦਾ ਹੈ। ਇਹ ਪਤੀ, ਪਸ਼ੂ ਉਸ ਦੇ ਵੱਗ ਜਾਂ ਆਤਮਾਵਾਂ ਅਤੇ ਪਾਸ਼ ਫੰਧਾ ਜਾਂ ਪਦਾਰਥ ਨੂੰ ਤਿੰਨ ਬੁਨਿਆਦੀ ਗੱਲਾ ਮੰਨਦਾ ਹੈ। ਇਸ ਲਈ ਸ਼ਿਵ ਜੀ ਪਸ਼ੂਪਤੀ ਹੈ ਤੇ ਮਹਿੰਜੋਦੜੋ ਦੀਆਂ ਮਿੱਟੀ ਦੀਆਂ ਪੱਕਾਈਆਂ ਹੋਈ ਮੁਹਰਾਂ ਉਪਰ ਉਸ ਨੂੰ ਪਸ਼ੂਆਂ ਨਾਲ ਘਿਰੇ ਹੋਏ ਵਿਖਾਇਆ ਗਿਆ ਹੈ। ਹਰ ਕਲਪ ਵਿਚ ਸ਼ਿਵ ਜੀ ਸ੍ਰਿਸ਼ਟੀ ਅਤੇ ਆਤਮਾਵਾਂ ਨੂੰ ਉਤਪੰਨ ਕਰਦਾ ਹੈ ਤਾਂ ਕਿ ਉਹ ਉਹਨਾਂ ਵਿਚ ਵਰਤ ਸਕੇ, ਉਹ ਸ਼ਕਤੀ ਉਤਪੰਨ ਕਰਦਾ ਹੈ ਜਿਸ ਨੂੰ ਆਮ ਤੌਰ ਤੇ ਉਮਾ[17] ਆਖਿਆ ਜਾਂਦਾ ਹੈ। ਇਹ ਉਤਪਤੀ ਦਾ ਕਾਰਜ ਉਸ ਦੇ ਨਟਰਾਜ ਦੇ ਰੂਪ ਵਿਚ ਹੈ ਜਿਸ ਨੂੰ ਹੁਣ ਐਲਬਰਟ ਐਂਡ ਵਿਕਟੋਰੀਆ ਮੀਉਜੀਅਮ ਲੰਡਨ ਵਿਚ ਤਾਂਬੇ ਦੇ ਸੁੰਦਰ ਰੂਪ ਵਿਚ ਮੜ੍ਹ ਕੇ ਸੰਭਾਲਿਆ ਹੋਇਆ ਹੈ।

ਹਿੰਦੂ ਧਰਮ ਦੀ ਚੌਥੀ ਪਰੰਪਰਾ ਸਾਕਤ ਪਰੰਪਰਾ ਹੈ ਜੋ ਪਰਮਾਤਮਾ ਨੂੰ ਮੂਲ ਰੂਪ ਵਿਚ ਵਿਸ਼ਵ ਦੇਵੀ ਮਾਂ ਦੇ ਰੂਪ ਵਿਚ ਦੇਖਦੀ ਹੈ ਅਤੇ ਇਹ ਕਾਮੁਕ ਰਹੱਸਵਾਦ ਦੇ ਅਮਲ ਅਤੇ ਵਿਸ਼ਵਾਸਾ ਦਾ ਫੈਲਾਓ ਹੈ। ਇਸ ਵਿਚਾਰਧਾਰਾ ਨੂੰ ਸਿਖ ਗੁਰੂ ਸਾਹਿਬਾਨ ਨੇ ਪੂਰੀ ਤਰ੍ਹਾਂ ਨਕਾਰ ਦਿਤਾ।[18]

ਤੰਤ੍ਰ ਸਿਧਾਂਤ ਤੇ ਅਮਲ ਸਾਕਤ ਪਰੰਪਰਾ ਦੇ ਅਟੁੱਟ ਅੰਗ ਹਨ। ਇਸ ਵਿਚਾਰ ਅਤੇ ਅਮਲ ਨੂੰ ਮਧਕਾਲ ਵਿਚ ਬੰਗਾਲ ਵਿਗਸਿਤ ਮਹਾਯਾਨ ਬੁੱਧ ਧਰਮ ਅਤੇ ਪੰਜਾਬ ਦੇ ਜੋਗੀਆਂ ਵਿਚ ਵੇਖਿਆ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਸਿਧ ਗੋਸਟਿ ਮੂਲ ਰੂਪ ਵਿਚ ਉਸ ਸਮੇਂ ਉਤਰੀ ਭਾਰਤ ਵਿਚ ਸਮਝੀ ਜਾਂਦੀ ਇਸ ਵਿਚਾਰਧਾਰਾ ਨੂੰ ਨਕਾਰਦੀ ਹੈ। ਐਵਲੋਨ ਤੰਤ੍ਰ ਦੀ ਇਉਂ ਵਿਆਖਿਆ ਕਰਦਾ ਹੈ : "ਇਹ ਵੈਦਿਕ ਕਰਮ ਕਾਂਡ ਦਾ ਵਿਕਾਸ ਹੈ ਜੋ ਤੰਤ੍ਰ ਸ਼ਾਸਤ੍ਰ ਦੇ ਨਾਂ ਅਧੀਨ ਕਲਯੁਗ ਦਾ ਧਰਮ ਗ੍ਰੰਥ ਹੈ।"[19] ਇਹ ਟੂਕ ਤਾਂਤ੍ਰਿਕ ਸਿਧਾਂਤ ਦਾ ਸਹੀ ਮੁਲਾਂਕਣ ਹੈ ਇਸ ਨੂੰ ਸਿਖ ਧਰਮ ਨੇ ਨਕਾਰ ਦਿਤਾ। ਇਸ ਲਈ ਸਿਖ ਧਰਮ ਇਹਨਾਂ ਵਿਚੋਂ ਕਿਸੇ ਮੁਖ ਧਾਰਾ ਜਾਂ ਪਰੰਪਰਾਵਾਂ, ਜੋ ਹਿੰਦੂ ਧਰਮ ਦੇ ਨਾਂ ਅਧੀਨ ਆਉਂਦੀਆਂ ਹਨ, ਦੇ ਘੇਰੇ ਵਿਚ ਨਹੀਂ ਆਉਂਦਾ ਅਤੇ ਜਦੋਂ ਕੋਈ

ਵਿਦਵਾਨ ਜਾਂ ਸੁਚੇਤ ਵਿਦਿਆਰਥੀ ਹਿੰਦੂ ਧਰਮ ਬਾਰੇ ਗੱਲ ਕਰਦਾ ਹੈ ਤਾਂ ਲਾਜ਼ਮੀ ਤੌਰ ਤੇ ਉਸ ਦੇ ਧਿਆਨ ਵਿਚ ਹਿੰਦੂ ਧਰਮ ਦੀਆਂ ਇਹ ਚਾਰ ਧਾਰਾਵਾਂ ਹੁੰਦੀਆਂ ਹਨ।

ਇਸ ਦ੍ਰਿਸ਼ਟੀ ਤੋਂ ਸਿਖ ਧਰਮ ਇਕ ਗੈਰ ਹਿੰਦੂ ਧਰਮ ਹੈ। ਬੁੱਧ ਧਰਮ ਜਾਂ ਜੈਨ ਧਰਮ ਦੀ ਤਰ੍ਹਾਂ ਇਹ ਹਿੰਦੂ ਧਰਮ ਦੇ ਵਿਰੋਧ ਵਿਚੋਂ ਪੈਦਾ ਨਹੀਂ ਹੋਇਆ। ਇਹ ਇਕ ਅਤਿ ਆਧੁਨਿਕ ਤੇ ਸ਼ਬਦ ਬੋਧ ਤੋਂ ਅਤਿ ਪਰਵਾਨਿਤ ਧਰਮ ਹੈ ਅਤੇ ਫਿਰ ਵੀ ਹਿੰਦੂ ਧਰਮ ਤੋਂ ਵਖਰਾ ਅਤੇ ਵਿਲਖਣ ਹੈ।[19]

ਗੁਰੂ ਗੋਬਿੰਦ ਸਿੰਘ ਜੀ ਨੇ ਇਹ ਐਲਾਨ ਕੀਤਾ ਕਿ ਉਹ ਜਿਸ ਧਰਮ ਨੂੰ ਅੰਤਿਮ ਰੂਪ ਦੇ ਰਹੇ ਹਨ ਤੇ ਉਹ ਧਰਮ ਜਿਸ ਦਾ ਪਹਿਲੇ ਗੁਰੂ ਸਾਹਿਬਾਨ ਨੇ ਪ੍ਰਚਾਰ ਕੀਤਾ, ਉਹ 'ਤੀਸਰ ਪੰਥ' ਹੈ ਭਾਵ ਹਿੰਦੂ ਧਰਮ ਅਤੇ ਇਸਲਾਮ, ਆਰੀਅਨ ਅਤੇ ਸਾਮੀ ਧਰਮਾਂ ਤੋਂ ਵਖਰਾ ਹੈ। ਇਹ ਆਪਣੇ ਆਪ ਵਿਚ ਸੰਪੂਰਨ ਹੈ ਅਤੇ ਇਹਨਾਂ ਦੋਨਾਂ ਨਾਲੋਂ ਨਿਆਰਾ ਹੈ। ਇਸ ਦਾ ਨਿਸ਼ਾਨਾ ਇਹਨਾਂ ਦੋਨਾਂ ਧਰਮਾਂ ਦਾ ਅੰਤਿਮ ਸੰਸਲੇਸ਼ਣ ਹੈ। ਇਹ ਦੋਵੇਂ (ਹਿੰਦੂ ਅਤੇ ਮੁਸਲਮਾਨ) ਧਾਰਮਿਕ ਅਤੇ ਸਭਿਆਚਾਰਕ ਧਾਰਨਾਵਾਂ ਇਸ ਧਰਮ ਵਿਚ ਆ ਮਿਲਦੀਆਂ ਹਨ। ਜਦੋਂ ਦਸਮ ਪਾਤਸ਼ਾਹ ਨੇ ਇਹ ਐਲਾਨ ਕੀਤਾ ਤਾਂ ਉਹਨਾਂ ਦਾ ਦਾਅਵਾ ਇਸੇ ਪੱਖ ਤੋਂ ਸੀ।

ਹੁਣ ਅਸੀਂ ਹਿੰਦੂ ਧਰਮ ਦੇ ਆਖਰੀ ਚਾਰ ਪਹਿਲੂਆਂ ਵੱਲ ਆਉਂਦੇ ਹਾਂ। ਧਰਮ ਦੇ ਦਾਰਸ਼ਨਿਕ ਸੰਕਲਪ ਨਾਲ ਜੁੜੇ ਸਮਾਜ-ਸੰਗਠਨ ਦੇ ਹਿੰਦੂ ਸਿਧਾਂਤਾਂ ਦੀ ਵਿਲਖਣਤਾ ਵਰਣ ਆਸ਼ਰਮ ਧਰਮ ਦਾ ਸਿਧਾਂਤ ਹੈ ਜੋ ਸਮਾਜ ਦੀ ਚਾਰ ਵਰਣਾਂ ਦੇ ਵੰਡ ਦੇ ਰੂਪ ਵਿਚ ਪ੍ਰਗਟ ਹੈ। ਇਹ ਸਪਸ਼ਟ ਹੈ ਕਿ ਰਿਗਵੇਦ ਕਾਲ ਦੇ ਅੰਤ ਤਕ ਸਮਾਜ ਬ੍ਰਾਹਮਣ, ਖਤਰੀ ਵੈਸ਼ ਤੇ ਸ਼ੂਦ੍ਰ ਚਾਰ ਵਰਗਾਂ ਵਿਚ ਵੰਡਿਆ ਹੋਇਆ ਸੀ। ਇਸ ਵੰਡ ਨੂੰ ਸਿਧਾਂਤਕ ਪਰਾਪੂਰਵਲਾ ਤੇ ਦੈਵੀ ਹੁਕਮ ਮੰਨਿਆ ਗਿਆ ਸੀ। ਰਿਗਵੇਦ ਦੇ ਪੁਰਸ਼ ਸੂਤਕ ਮੰਤ੍ਰ ਵਿਚ ਸਮਾਜ ਦੀ ਚਾਰ ਵਰਣਾਂ ਵਿਚ ਵੰਡ ਨੂੰ ਦੈਵੀ ਉਤਪਤੀ ਮੰਨਿਆ ਅਤੇ ਇਸ ਬਾਰੇ ਸਪਸ਼ਟ ਲਿਖਿਆ ਹੈ ਕਿ ਚਾਰ ਵਰਣਾਂ ਵਿਚ ਵੰਡੇ ਸਮਾਜ ਦੀ ਉਤਪਤੀ ਪਰਾਪੂਰਵਲੇ ਪੁਰਸ਼ ਦੇ ਸਰੀਰ ਤੋਂ ਹੋਈ।[20] ਇਹ ਵਰਣ ਆਸ਼ਰਮ ਦਾ ਸਿਧਾਂਤ ਮੂਲ ਰੂਪ ਵਿਚ ਭਾਰਤ ਯੂਰਪੀ ਅਤੇ ਈਰਾਨ ਅੰਦਰ ਪਾਈ ਜਾਂਦੀ ਸਮਾਜ ਦੀ ਸ਼੍ਰੇਣੀ ਵੰਡ ਨਾਲੋਂ ਵਿਭਿੰਨ ਹੈ। ਸਾਰੇ ਯੁੱਗਾਂ ਵਿਚ ਹਿੰਦੂ ਧਰਮ ਦੇ ਸੰਕਲਪ, ਹਿੰਦੂ ਦਰਸ਼ਨ, ਹਿੰਦੂ ਸੰਸਕ੍ਰਿਤੀ ਤੇ ਹਿੰਦੂ ਸਭਿਅਤਾ ਦੀ ਪੂਰਵ ਧਾਰਨਾ ਹੈ ਕਿ ਵਰਣ ਆਸ਼ਰਮ ਧਰਮ ਦਾ ਸੰਕਲਪ ਜਾਇਜ਼ ਹੈ ਜਿਸ ਨੂੰ ਅਤਿਅੰਤ ਪ੍ਰਮਾਣਿਕ ਮੰਨਿਆ ਜਾਂਦਾ ਹੈ। ਈਸਵੀ ਸੰਨ ਦੇ ਆਰੰਭ ਹੋਣ ਸਮੇਂ ਜਦੋਂ ਹਿੰਦੂ ਸੰਸਕ੍ਰਿਤੀ ਤੇ ਦਰਸ਼ਨ ਆਪਣੀ ਚਰਮ ਸੀਮਾਂ ਤੇ ਸੀ, ਜਦੋਂ ਨਾਗਾਰੁਜਨ ਦੀ ਸ਼ੂਨੀਅਤ ਅਤੇ ਭਗਵਤ ਗੀਤਾ ਦਾ ਮਹਾਨ ਸੰਸਲੇਸ਼ਣ ਸੰਜੋਗ ਦਾ ਉਦਯ ਹੋਇਆ, ਵਰਣ ਆਸ਼ਰਮ ਧਰਮ ਦੇ ਸੰਕਲਪ ਨੂੰ ਨਾਗਾਰੁਜਨ ਨੇ ਅਸਿੱਧੇ ਅਤੇ ਭਗਵਤ ਗੀਤਾ ਦੇ ਸਪਸ਼ਟ ਤੌਰ ਤੇ ਇਸ ਦੀ ਪੂਰਨ ਪੁਸ਼ਟੀ ਕਰ ਦਿਤੀ। ਭਗਵਤ ਗੀਤਾ ਦਾ ਕਰਤਾ ਬਹੁਤ ਚਤੁਰਤਾ ਨਾਲ ਪਦਾਰਥਕ ਸਾਂਖ ਯੋਗ ਤੇ ਉਪਨਿਸ਼ਦਾ ਦੇ ਆਦਰਸ਼ਾਤਮਕ ਮਨੋਵਿਗਿਆਨਿਕ

ਸਿਧਾਂਤ ਦਾ ਸੰਸਲੇਸ਼ਣ ਕਰਦਾ ਹੈ ਅਤੇ ਇਸ ਸੰਸਲੇਸ਼ਣ ਵਿਚੋਂ ਕਰਮਵਾਦ ਨੂੰ ਕਢਦਾ ਹੈ ਅਤੇ ਉਸ ਨੂੰ ਪ੍ਰਮਾਣਿਕਤਾ ਪ੍ਰਦਾਨ ਕਰਦਾ ਹੈ। ਇਹ ਅੱਜ ਤੱਕ ਦੇ ਮਾਨਵੀ ਚਿੰਤਨ ਦਾ ਕਮਾਲ ਅਤੇ ਸਾਰ ਹੈ ਪਰ ਭਗਵਤ ਗੀਤਾ ਵਿਚ ਵੀ ਇਸ ਮਹਾਨ ਕਾਰਜ ਦਾ ਉਦੇਸ਼ ਵੀ ਵਰਣ ਆਸ਼ਰਮ ਧਰਮ ਦੇ ਸਿਧਾਂਤ ਦੀ ਮੁੜ ਪੁਸ਼ਟੀ ਕਰਨਾ ਹੀ ਹੈ। "ਆਪਣਾ ਵਰਣ ਆਸ਼ਰਮ ਧਰਮ ਹੀ ਬੇਹਤਰ ਹੈ ਭਾਵੇਂ ਉਹ ਦੂਸਰੇ ਦੇ ਵਰਣ ਆਸ਼ਰਮ ਧਰਮ ਨਾਲੋਂ ਗੁਣਾਂ/ ਆਚਰਣ ਪੱਖੋਂ ਕਿੰਨਾ ਹੀ ਨਿਰਾਰਥਕ ਹੋਵੇ। ਜਨਮ ਤੋਂ ਹੀ ਸੁਭਾ ਵਿਚ ਨਿਰਧਾਰਤ ਕਰਮ ਨੂੰ ਕਰਦਾ ਹੋਇਆ ਮਾਨਵ ਪਾਪ ਨੂੰ ਪ੍ਰਾਪਤ ਨਹੀਂ ਹੁੰਦਾ।"[21] ਜਦੋਂ ਇਹ ਵਰਣ ਆਸ਼ਰਮ ਧਰਮ ਸਮਾਜ ਦੀ ਚਾਰ ਵਰਣਾ ਵਿਚ ਸਦੀਵੀ ਵੰਡ, ਜਿਸ ਵਿਚ ਵਿਅਕਤੀ ਜਨਮ ਲੈਂਦਾ ਹੈ, ਨੂੰ ਖਤਰਾ ਹੁੰਦਾ ਹੈ ਤਾਂ ਸ੍ਰਿਸ਼ਟੀ ਦਾ ਸਿਰਜਣਹਾਰ ਵਿਸ਼ਨੂੰ ਦੇਵਤਾ ਇਸ ਨੂੰ ਕਾਇਮ ਰੱਖਣ ਲਈ ਅਵਤਾਰ ਧਾਰਨ ਕਰਦਾ ਹੈ ਤੇ ਨਾਸ਼ਵਾਨ ਸਰੀਰ ਵਿਚ ਜਨਮ ਲੈਂਦਾ ਹੈ। ਈਸਾਈ ਧਰਮ ਦਾ ਦੇਵ ਬੁਰਿਆਈ ਦਾ ਸ਼ਿਕਾਰ ਹੈ ਅਤੇ ਬੁਰਿਆਈ ਵਿਰੁਧ ਸ਼ਹਾਦਤ ਦਿੰਦਾ ਹੈ ਤਾਂ ਕਿ ਮਾਨਵਤਾ ਨੂੰ ਬਚਾਇਆ ਜਾਵੇ। ਇਸ ਦੇ ਉਲਟ ਹਿੰਦੂ ਦੇਵਤਾ ਵਿਸ਼ਨੂੰ ਵਰਣ ਆਸ਼ਰਮ ਧਰਮ ਦੇ ਪਤਨ ਦੇ ਹਰ ਚੱਕਰ ਸਮੇਂ ਬੁਰਿਆਈਆਂ ਦੀਆਂ ਤਾਕਤਾਂ ਵਿਰੁੱਧ ਧੜਾ ਬਣ ਕੇ ਆਇਆ ਹੈ। ਹਿੰਦੂ ਧਰਮ, ਹਿੰਦੂ ਸੰਸਕ੍ਰਿਤੀ ਤੇ ਹਿੰਦੂ ਸਮਾਜ ਦੀ ਕੋਈ ਹੋਂਦ ਨਹੀਂ ਜਿੰਨੀ ਦੇਰ ਇਹ ਵਰਣ ਆਸ਼ਰਮ ਧਰਮ ਅਤੇ ਇਸ ਦੀ ਲਗਾਤਾਰ ਪੁਨਰ ਸੁਰਜੀਤੀ ਨਹੀਂ ਕਰਦਾ ਅਤੇ ਹਿੰਦੂ ਸਮਾਜ ਦੇ ਸਾਰੇ ਮੈਂਬਰਾਂ ਦੇ ਸਮਾਜਕ ਆਰਥਿਕ ਤੇ ਰਾਜਨੀਤਕ ਖੇਤਰਾਂ ਵਿਚ ਜੋ ਕਰਤੱਵ ਨਿਰਧਾਰਤ ਕੀਤੇ ਹਨ ਉਹਨਾਂ ਨੂੰ ਸਵੀਕ੍ਰਿਤੀ ਨਹੀਂ ਦਿੰਦਾ। ਇਹਨਾਂ ਕਰਤੱਵਾਂ ਪ੍ਰਤੀ ਆਤਮਕ ਜ਼ਿੰਮੇਵਾਰੀ ਹੀ ਧਰਮ ਹੈ ਅਤੇ ਮਾਰਕਸਵਾਦੀਆਂ ਦੇ ਕਹਿਣ ਅਨੁਸਾਰ ਇਹ ਕੇਵਲ ਉਪਰਲਾ ਢਾਂਚਾ ਹੈ। ਸਿਖ ਗੁਰੂ ਸਾਹਿਬਾਨ ਸਮੇਤ ਗੁਰੂ ਗੋਬਿੰਦ ਸਿੰਘ ਜੀ ਨੇ ਵਰਣ ਆਸ਼ਰਮ ਧਰਮ ਦੀ ਸੰਸਥਾ ਦੀ ਆਦਿ ਕਾਲੀਨ ਤੇ ਦੈਵੀ ਉਤਪਤੀ ਨੂੰ ਪੂਰਨ ਰੂਪ ਵਿਚ ਮੁੱਢੋ ਸੁੱਢੋ ਰੱਦ ਹੀ ਨਹੀਂ ਕੀਤਾ ਸਗੋਂ ਇਸ ਦੀ ਨੈਤਿਕ ਉਚਿਤਤਾ ਤੇ ਸੰਸਾਰਕ ਉਪਯੋਗਤਾ ਨੂੰ ਵੀ ਰੱਦ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਇਸ ਦ੍ਰਿਸ਼ਟੀਮਾਨ ਸੰਸਾਰ ਵਿਚ ਜਨਮ ਲੈਣਾ ਸੰਤ ਉਬਾਰਨ ਅਤੇ ਦੁਸ਼ਟ ਸੰਘਾਰਨ ਦੇ ਮਨੋਰਥ ਨਾਲ ਅਕਾਲ ਪੁਰਖ ਪਾਸੋਂ ਇਸ ਮਾਤਲੋਕ ਵਿਚ ਆਉਂਣਾ[22] ਹੈ ਪਰ ਉਹਨਾਂ ਨੇ ਧਰਮ ਨੂੰ ਵਰਣ ਆਸ਼ਰਮ ਧਰਮ ਦੇ ਕਰਤੱਵਾਂ ਦੀ ਪੂਰਤੀ ਤੋਂ ਨਹੀਂ ਸਗੋਂ ਨੈਤਿਕ ਪੱਖੋਂ ਲਿਆ ਗਿਆ ਹੈ। ਗੁਰੂ ਜੀ ਦੇ ਸੱਚਖੰਡ ਤੋਂ ਮਾਤ ਲੋਕ ਵਿਚ ਆਉਣ ਨੂੰ ਕਿਸੇ ਤਰ੍ਹਾਂ ਵੀ ਪ੍ਰਭੂ ਦੇ ਅਵਤਾਰ ਧਾਰਨ ਦੇ ਸਿਧਾਂਤ ਨਾਲ ਨਹੀਂ ਜੋੜਿਆ ਜਾ ਸਕਦਾ, ਜਿਸ ਸਿਧਾਂਤ ਦੀ ਵਿਆਖਿਆ ਮਹਾਂਭਾਰਤ ਦੇ ਅੰਤਕਾ ਵਿਚ ਕੀਤੀ ਗਈ ਹੈ ਜਿਸ ਨੂੰ ਹਰਿਵੰਸ਼ ਪੁਰਾਣ ਆਖਿਆ ਜਾਂਦਾ ਹੈ। 30 ਮਾਰਚ 1699 ਈਸਵੀ ਦੀ ਵੈਸਾਖੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਰਣ ਆਸ਼ਰਮ ਧਰਮ ਨੂੰ ਪੂਰੀ ਸਖਤੀ ਨਾਲ ਨਕਾਰਿਆ ਹੈ।

ਇਸ ਪੱਖੋਂ ਵੀ ਸਿਖ ਤੇ ਸਿਖ ਜੀਵਨ ਜੁਗਤੀ ਨੂੰ ਹਿੰਦੂ ਧਰਮ ਦੀਆਂ ਸ਼੍ਰੇਣੀਆਂ ਅਧੀਨ ਨਹੀਂ ਲਿਆ ਜਾ ਸਕਦਾ। ਇਹ ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ

ਨਿਸ਼ਾਨਾ ਮੂਲ ਹਿੰਦੂ ਸਮਾਜਕ ਆਦਰਸ਼ਾਂ ਅਤੇ ਸਮਾਜਕ ਸੰਸਥਾਵਾਂ ਵਿਚ ਇਨਕਲਾਬੀ ਬਦਲਾਓ ਲਿਆਉਣਾ ਸੀ ਤਾਂ ਕਿ ਸਾਰੇ ਹਿੰਦੂਆਂ ਨੂੰ ਵੀ ਸਮੂਹ ਮਾਨਵੀ ਭਾਈਚਾਰੇ ਦਾ ਸਮਾਨ ਅਤੇ ਸਰਗਰਮ ਮੈਂਬਰ ਬਣਾਇਆ ਜਾ ਸਕੇ।[23] ਅਜਿਹੇ ਭਾਈਚਾਰੇ ਦਾ ਮਾਡਲ ਖਾਲਸਾ ਪੰਥ ਸੀ ਜਿਸ ਦੀ ਸਥਾਪਨਾ ਗੁਰੂ ਗੋਬਿੰਦ ਸਿੰਘ ਜੀ ਨੇ ਵੈਸਾਖੀ ਵਾਲੇ ਦਿਨ[24] ਕੀਤੀ। ਇਸ ਵਿਸ਼ਵ ਭਾਈਚਾਰੇ ਵਿਚ ਹਿੰਦੂ ਜਾਤੀ ਦੀ ਪ੍ਰਤਿਭਾ ਨੇ ਬਿਨਾਂ ਸ਼ੱਕ ਪ੍ਰਮੁਖ ਰੋਲ ਅਦਾ ਕਰਨਾ ਹੈ। ਇਸ ਵਿਸ਼ਵ ਭਾਈਚਾਰੇ ਦੀ ਬੁਨਿਆਦ ਸਮੁੱਚੀ ਏਕਤਾ ਉਪਰ ਆਧਾਰਿਤ ਹੈ ਅਤੇ ਇਹ ਉਸ ਵਿਚਾਰ ਤੋਂ ਖਿਲਕੁਲ ਅਲੱਗ ਹੈ ਜਿਸ ਅਨੁਸਾਰ ਹਿੰਦੂ ਸਮਾਜ ਤੋਂ ਬਾਹਰ ਜਨਮੇ ਵਿਅਕਤੀ ਇਕ ਤਰ੍ਹਾਂ ਨਾਲ ਘੱਟੀਆ ਰੁਤਬਾ ਰੱਖਦੇ ਹਨ।

ਹਿੰਦੂ ਧਰਮ ਵਿਚ ਪ੍ਰਚਲਤ ਕੁਝ ਮੌਲਿਕ ਸਿਧਾਂਤਾਂ ਤੇ ਸੰਸਥਾਵਾਂ ਨੂੰ ਰੱਦਣ ਅਤੇ ਕੁਝ ਹੋਰਾਂ ਨੂੰ ਅਪਨਾਉਣ ਤੋਂ ਇਲਾਵਾ, ਉਹ ਕਿਹੜੇ ਹਾਂ ਪੱਖੀ ਵਿਸ਼ੇਸ਼ ਸਾਧਨ ਸਨ ਜਿਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਅਪਨਾਉਣਾ ਚਾਹੁੰਦੇ ਸਨ ਤਾਂ ਜੋ ਇਕ ਅਜਿਹੇ ਵਿਸ਼ਵ ਭਾਈਚਾਰੇ ਦੀ ਸਥਾਪਨਾ ਕੀਤੀ ਜਾ ਸਕੇ ਜਿਸ ਦੇ ਸਾਰੇ ਮੈਂਬਰ ਪਰਸਪਰ ਸਮਾਨ ਹੋਣ, ਜਿਸ ਦੀ ਬੁਨਿਆਦ ਵਿਸ਼ਵ ਸੰਸਕ੍ਰਿਤੀ ਹੋਵੇ, ਜੋ ਵਿਸ਼ਵ ਦੀਆਂ ਸਾਰੀਆਂ ਮਹਾਨ ਸੰਸਕ੍ਰਿਤੀਆਂ ਦਾ ਸੰਸਲੇਸ਼ਣ ਹੋਵੇ ਅਤੇ ਜੋ ਵਿਸ਼ਵ ਦੇ ਵਿਭਿੰਨ ਦੇਸ਼ਾਂ ਅਤੇ ਖਿੱਤਿਆਂ ਅੰਦਰਲੇ ਮਾਨਵੀ ਸਮਾਜ ਨੇਕ ਸੇਵਾਵਾਂ ਪ੍ਰਦਾਨ ਕਰੇ ਅਤੇ ਉਸ ਨੂੰ ਆਸਰਾ ਦੇਵੇ।

ਸਾਨੂੰ ਇਉਂ ਜਾਪਦਾ ਹੈ ਗੁਰੂ ਜੀ ਅਨੁਸਾਰ ਮਨੁੱਖੀ ਆਤਮਾਵਾਂ ਦੇ ਉੱਥਾਨ ਤੇ ਬਰਾਬਰੀ ਲਈ ਦੋ ਸਾਧਨ ਵਰਤੋਂ ਵਿਚ ਲਿਆਉਣੇ ਬਣਦੇ ਸਨ ਤਾਂ ਕਿ ਉਹ ਸਾਰੇ ਇਸ ਵਿਸ਼ਵ ਭਾਈਚਾਰੇ ਦੀ ਸਿਰਜਣਾ ਅਤੇ ਪਾਲਣ ਪੋਸ਼ਣ ਦਾ ਵਾਹਨ ਬਣ ਸਕਣ। ਪਹਿਲਾ, ਉਹਨਾਂ ਦੀ ਇਹ ਤੀਬਰ ਇੱਛਾ ਸੀ ਕਿ ਰਾਜਨੀਤੀ ਦੇ ਸਿਧਾਂਤ, ਜੋ ਸ਼ਾਸਕ ਤੇ ਸ਼ਾਸਿਤ ਦਰਮਿਆਨ ਅਤੇ ਅੰਤਰ-ਰਾਜੀ ਸੰਬਧਾਂ ਨੂੰ ਨਿਰਧਾਰਤ ਕਰਦੇ ਹਨ, ਉਹਨਾਂ ਨੂੰ ਇੰਨਾ ਇਨਕਲਾਬੀ ਬਣਾਇਆ ਜਾਵੇ ਕਿ ਉਹਨਾਂ ਨੂੰ ਪੂਰੀ ਤਰ੍ਹਾਂ ਨੈਤਿਕਤਾ ਦੇ ਸਿਧਾਂਤਾਂ ਮੁਤਾਬਿਕ ਕਰ ਲਿਆ ਜਾਵੇ। ਉਹਨਾਂ ਨੇ ਫਿਟਕਾਰਾਂ ਪਾਉਣ ਵਾਲੇ ਦੋ ਪਤਰ, ਜਿਹਨਾਂ ਨੂੰ ਫਤਹਿਨਾਮਾ ਤੇ ਜਫਰਨਾਮਾ ਆਖਿਆ ਜਾਂਦਾ ਹੈ, ਜੋ ਆਨੰਦਪੁਰ ਸਾਹਿਬ ਦਾ ਕਿਲਾ ਖਾਲੀ ਕਰਨ ਉਪਰੰਤ ਸ਼ਹਿਨਸ਼ਾਹ ਔਰੰਗਜ਼ੇਬ ਨੂੰ ਭੇਜੇ ਸਨ, ਉਹਨਾਂ ਵਿਚ ਇਸ ਨੁਕਤੇ ਸੰਬੰਧੀ ਵਿਚਾਰਾਂ ਦੀ ਅਤਿਅੰਤ ਸਪਸ਼ਟ ਵਿਆਖਿਆ ਕੀਤੀ ਗਈ ਹੈ : "ਤੈਨੂੰ ਆਪਣੇ ਮਕਰ ਤੇ ਧੋਖੇ ਉਪਰ ਭਰੋਸਾ ਹੈ ਪਰ ਮੈਂ ਸਾਰੀ ਗੱਲ ਸਫਾਈ ਅਤੇ ਪਵਿੱਤ੍ਰਤਾ ਉਪਰ ਸੁੱਟ ਛੱਡੀ ਹੈ।"[25] ਇਹ ਸ਼ਬਦ "ਫਤਹਿਨਾਮਹ" ਵਿਚ ਅੰਕਿਤ ਹਨ। "ਇਨਸਾਨ ਉਹ ਹੋਣਾ ਚਾਹੀਦਾ ਹੈ ਜੋ ਬਚਨ ਦਾ ਪੱਕਾ ਹੋਵੇ। ਅਜਿਹਾ ਨਾ ਹੋਵੇ ਢਿੱਡ ਵਿਚ ਹੋਰ ਹੋਵੇ ਅਤੇ ਮੂੰਹ ਵਿਚ ਕੁਝ ਹੋਰ।"[26] ਇਹ ਫਿਟਕਾਰ "ਜਫਰਨਾਮਹ" ਵਿਚ ਪਾਈ ਗਈ ਮਿਲਦੀ ਹੈ। ਪਲੈਟੋ ਅਤੇ ਅਰਸਤੂ ਦੇ ਸਮੇਂ ਤੋਂ ਯੂਰਪੀਨ ਵਿਚਾਰਧਾਰਾ, ਜਿਸ ਦਾ ਸਿਖਰ ਮੈਕੈਵਲੀ ਦੀ ਰਾਜ ਸ਼ਾਸਨ ਕਲਾ ਵਿਚ ਪਲੈਟੋ ਦੀ ਵਿਆਖਿਆ ਹੈ, ਪਲੈਟੋ ਅਤੇ ਅਰਸਤੂ ਦੇ ਸਮੇਂ ਤੋਂ ਇਹ ਧਾਰਨਾ ਬਣਾਈ ਗਈ ਹੈ ਕਿ ਜਿਹੜੇ ਸਿਧਾਂਤ ਰਾਜੇ ਦੇ ਆਚਰਣ ਅਤੇ ਅੰਤਰ-ਰਾਜੀ ਸੰਬੰਧ ਨਿਯੰਤ੍ਰਿਤ ਕਰਦੇ ਹਨ, ਉਹ ਨਿੱਜੀ ਵਿਵਹਾਰ ਵਾਲੇ ਸਿਧਾਤਾਂ ਤੋਂ ਭਿੰਨ ਹਨ ਅਤੇ

ਦੰਡ ਨੀਤੀ ਤੇ ਰਾਜਨੀਤੀ, ਜਿਸ ਨੂੰ ਅਨੰਤ ਕਾਲ ਤੋਂ ਭਾਰਤ ਵਿਚ ਅਮਲ ਵਿਚ ਲਿਆਂਦਾ ਗਿਆ ਹੈ ਅਤੇ ਜਿਸ ਦੀ ਵਿਆਖਿਆ ਦੋ ਹਜ਼ਾਰ ਸਾਲ ਪੁਰਾਣੇ ਕੌਟਲਯ ਦੇ ਅਰਥ ਸ਼ਾਸਤ੍ਰ ਅਤੇ ਵਿਸ਼ਨੂੰ ਸ਼ਰਮਾਂ ਦੀ ਪੰਚਤੰਤ੍ਰ ਪੁਸਤਕ ਵਿਚ ਬਹੁਤ ਸੁੰਦਰ ਢੰਗ ਨਾਲ ਕੀਤੀ ਗਈ ਹੈ ਅਤੇ ਜਿਸ ਨੇ ਇਸ ਵਰਗੀਕਰਣ ਨੂੰ ਜਾਇਜ਼ ਤੇ ਜ਼ਰੂਰੀ ਸਵੀਕਾਰ ਕੀਤਾ ਹੈ। ਦੂਸਰੇ ਵਿਸ਼ਵ ਯੁੱਧ ਤੋਂ ਬਾਅਦ ਤਕ ਇਸ ਤੇ ਗੰਭੀਰਤਾ ਨਾਲ ਸ਼ੱਕ ਨਹੀਂ ਕੀਤਾ ਅਤੇ ਨਾ ਹੀ ਇਸ ਬਾਰੇ ਸਵਾਲ ਖੜ੍ਹੇ ਕੀਤੇ। ਖੁਲ੍ਹੀ ਰਾਜਨੀਤੀ ਦੇ ਸਿਧਾਂਤ ਨੂੰ ਅੰਤਰ-ਰਾਜੀ ਸੰਬੰਧਾਂ ਹਿਤ ਪਰਿਕਲਪਨਾ ਵਜੋਂ ਕਦੇ ਵੀ ਪ੍ਰਵਾਨ ਨਹੀਂ ਕੀਤਾ ਗਿਆ। ਲੋਕਤੰਤ੍ਰ ਦੇ ਆਦਰਸ਼ਾਂ ਬਾਰੇ ਜ਼ੁਬਾਨੀ ਜਮ੍ਹਾਂ ਖਰਚ ਬਿਰਤੀ ਤੋਂ ਇਲਾਵਾ ਕੁਝ ਦੇਸ਼ਾਂ ਦੇ, ਜਿਥੋਂ ਦੇ ਸ਼ਹਿਰੀਆਂ ਅੰਦਰ ਨਾਗਰਿਕਤਾ ਦਾ ਗਿਆਨ ਅਤੇ ਰਾਜਨੀਤਕ ਸਚੇਤਨਤਾ ਕਾਫੀ ਉਚੇ ਪੱਧਰ ਦੀ ਹੈ, ਇਸ ਸੰਕਲਪ ਨੂੰ ਸ਼ਾਸਕ ਅਤੇ ਸ਼ਾਸਤ ਦੇ ਵਿਚਕਾਰ ਕਾਰਜੀ ਸਿਧਾਂਤ ਵਜੋਂ ਪਰਵਾਨ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਜੀ[27] ਦਾ ਪਰਪੱਕ ਨਿਸ਼ਚਾ ਸੀ ਕਿ ਜਿਨਾਂ ਚਿਰ ਦੋਨਾਂ ਖੇਤਰਾਂ ਵਿਚ ਭਾਵ ਸ਼ਾਸਤ ਤੇ ਸ਼ਾਸਿਤ ਦੇ ਆਪਸੀ ਸੰਬੰਧਾਂ ਦੇ ਖੇਤਰ ਵਿਚ ਅਤੇ ਰਾਸ਼ਟਰੀ ਦੇ ਅੰਤਰ-ਰਾਸ਼ਟਰੀ ਪੱਧਰ ਤੇ ਆਪਸੀ ਸੰਬੰਧਾਂ ਦੇ ਖੇਤਰ ਵਿਚ ਇਸ ਨੂੰ ਸਵੀਕਾਰ ਨਹੀਂ ਕੀਤਾ ਜਾਂਦਾ ਅਤੇ ਲਾਗੂ ਨਹੀਂ ਕੀਤਾ ਜਾਂਦਾ, ਉਨਾ ਚਿਰ ਵਿਸ਼ਵ ਭਾਈਚਾਰੇ ਦੇ ਆਧਾਰ ਵਜੋਂ ਇਕ ਵਿਸ਼ਵ ਸੰਸਕ੍ਰਿਤੀ ਦਾ ਉੱਥਾਨ ਸੰਭਵ ਨਹੀਂ ਹੈ। ਹੁਣੇ ਹੁਣੇ ਮਾਨਵ ਮਨ ਵਿਚ ਇਸ ਸੱਚ ਪ੍ਰਤੀ ਨਵੀਂ ਚੇਤਨਾ ਜਾਗ੍ਰਿਤ ਹੋਈ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਤਿਭਾ ਤੇ ਪੂਰਵ-ਬੋਧ ਨੂੰ ਇਕ ਸ਼ਰਧਾਂਜਲੀ ਹੈ।

ਇਕ ਹੋਰ ਅਤੇ ਚੌਥਾ ਬੁਨਿਆਦੀ ਤੌਰ ਤੇ ਕਾਰਜਸ਼ੀਲ ਵਿਚਾਰ ਜਿਸ ਨੂੰ ਅਸੀਂ ਵੈਸਾਖੀ ਵਿਚ ਅੰਤਰ ਵਿਆਪੀ ਦੇਖਦੇ ਹਾਂ ਉਹ ਵਿਸ਼ਵ ਭਾਈਚਾਰੇ ਦੇ ਉੱਥਾਨ ਦੇ ਮੰਤਵ ਦੀ ਪ੍ਰਾਪਤੀ ਨੂੰ ਸੁਖੈਨ ਬਨਾਉਣ ਹਿਤ ਸੰਘ ਦੀ ਸਿਰਜਣਾ ਸੀ ਜਿਸ ਨੂੰ ਆਧੁਨਿਕ ਰਾਜਨੀਤਕ ਭਾਸ਼ਾ ਵਿਚ ਅਸੀਂ ਦਲ ਜਾਂ ਪਾਰਟੀ ਆਖ ਸਕਦੇ ਹਾਂ। ਅਜਿਹਾ ਦਲ/ ਪਾਰਟੀ ਅਜਿਹਾ ਸੰਘ ਆਪਣੀ ਪ੍ਰਕਿਰਤੀ ਵੱਜੋਂ ਅਜਿਹੇ ਵਿਅਕਤੀਆਂ ਦਾ ਸਮੂਹ ਹੈ ਜੋ ਆਪਣੇ ਨਿਸ਼ਾਨੇ/ਮੰਤਵ ਨੂੰ ਸਮਰਪਿਤ ਹਨ। ਇਸ ਵਿਚ ਰਾਜਨੀਤਕ ਸਰਗਰਮੀ ਵੀ ਸ਼ਾਮਿਲ ਹੈ। ਸਮੂਹ ਸੰਸਾਰ ਦੀ ਸਿਖ ਸੰਗਤ ਦੁਆਰਾ ਹਰ ਸਵੇਰ ਸ਼ਾਮ ਅਰਦਾਸ ਕਰਦੇ ਸਮੇਂ "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ" ਵਾਕ ਦੁਹਰਾਏ ਜਾਣ ਨੂੰ ਵੀ ਇਸੇ ਸੰਦਰਭ ਵਿਚ ਸਮਝਣਾ ਚਾਹੀਦਾ ਹੈ।[28] ਖਾਲਸਾ ਪੰਥ ਜੇ ਰਾਜਨੀਤਕ ਸਰਗਰਮੀ ਨਾਲੋਂ ਸੰਬੰਧ ਵਿਸ਼ੇਦ ਕਰਦਾ ਹੈ ਅਤੇ ਰਾਜਨੀਤਕ ਟੀਚੇ ਦੀ ਪ੍ਰਾਪਤੀ ਨੂੰ ਸਮਰਪਿਤ ਨਹੀਂ ਹੈ ਜਿਸ ਦਾ ਨਿਸ਼ਾਨਾ ਸਮਤਾਵਾਦੀ ਵਿਸ਼ਵ ਭਾਈਚਾਰੇ ਦੀ ਸੰਭਾਵਿਤ ਸਥਾਪਤੀ ਹੈ ਤਾਂ ਇਸ ਦਾ ਕੋਈ ਸੁਗਮ ਭਾਵ ਅਰਥ ਨਹੀਂ ਹੈ।[29] ਮਾਕਰਸਵਾਦੀਆਂ ਦੁਆਰਾ ਇਸ ਨੂੰ ਸੂਤ੍ਰਬੱਧ ਕਰਨ ਤੋਂ ਦੋ ਸਦੀਆਂ ਪਹਿਲਾਂ ਗੁਰੂ ਨੇ ਮਾਰਕਸਵਾਦੀਆਂ ਦੇ ਪੈਂਤੜੇ ਦੀ ਪ੍ਰਮਾਣਿਕਤਾ ਅਤੇ ਸ਼ਕਤੀ ਨੂੰ ਸਵੀਕਾਰ ਕੀਤਾ। ਭਾਵ ਸਿਖਿਆ ਤੇ ਧਾਰਮਿਕ ਸ਼ੁਧਤਾ ਕਿੰਨੀ ਵੀ ਹੋਵੇ, ਕਾਫੀ ਨਹੀਂ ਹੈ ਭਾਵੇਂ ਭਾਰਤੀ ਇਤਿਹਾਸ ਵਿਚ ਹਮੇਸ਼ਾਂ ਹੀ ਇਸ ਦੀ

ਯੁਕਤੀ ਪੂਰਨ ਪਰਿਕਲਪਨਾ ਕੀਤੀ ਗਈ ਹੈ। ਜਦੋਂ ਤਾਈਂ ਸ਼ੁੱਧ ਅਤੇ ਮੁਕਤ ਇਨਸਾਨ, ਉਹ ਇਨਸਾਨ ਜਿਸ ਵਿਚ ਗਿਆਨ ਤੇ ਸ਼ਕਤੀ ਦਾ ਬਰਾਬਰ ਦਾ ਸੁਮੇਲ ਹੈ, ਵਪਾਰਕ ਤੇ ਉਦਯੋਗਿਕ ਖੇਤਰ ਅੱਜਕਲ ਇਹ ਹੀ ਰਾਜ/ਸਟੇਟ ਦਾ ਸਮਾਨਾਂਰਥਕ ਹੈ, ਉਪਰ ਕੰਟਰੋਲ ਨਹੀਂ ਕਰ ਲੈਂਦਾ ਅਤੇ ਵਿਵਸਥਿਤ ਸੈਨਿਕ ਸ਼ਕਤੀ ਨੂੰ ਕੰਟਰੋਲ ਨਹੀਂ ਕਰ ਲੈਂਦਾ। ਹਮੇਸ਼ਾਂ ਹੀ ਰਾਜ/ਸਟੇਟ ਦੇ ਇਹੋ ਅਰਥ ਰਹੇ ਹਨ, ਉਦੋਂ ਤਾਈਂ ਇਕੱਲਾ ਧਾਰਮਿਕ ਗਿਆਨ ਤੇ ਸ਼ੁਧਤਾ ਕਾਫੀ ਨਹੀਂ ਹਨ। ਇਸ ਬਾਰੇ ਸਤਿਗੁਰੂ ਦਾ ਬਿਆਨ ਹੈਰਾਨ ਕਰਨ ਵਾਲਾ ਅਤੇ ਸਪਸ਼ਟ ਹੈ।[30]

ਵਿਸ਼ਵ ਯੁੱਧਾਂ, ਇਨਕਲਾਬ ਤੇ ਤਾਨਾਸ਼ਾਹੀ ਦੇ ਅਸਰ ਅਧੀਨ ਅਸੀਂ ਨਾਇਕ ਤੇ ਨਾਇਕ ਪੂਜਾ ਵਿਚ ਦਿਲਚਸਪੀ ਦੇ ਪੁਨਰ ਉੱਥਾਨ ਨੂੰ ਦੇਖ ਰਹੇ ਹਾਂ। ਉਨ੍ਹੀਵੀ ਸਦੀ ਦੇ ਆਰੰਭ ਵਿਚ ਟਾਮਸ ਕਾਰਲਾਈਲ ਤੇ ਫ੍ਰੈਡਰਿਕ ਨੀਤਸ਼ੇ ਨੇ ਕੁਲੀਨ ਅਤੇ ਕੁਲੀਨਾਂ ਦੇ ਰਾਜ ਦੀ ਸਥਾਪਨਾ ਦੇ ਹੱਕ ਵਿਚ ਆਵਾਜ਼ ਉਠਾਈ। ਸਪੈਂਗਲਰ ਤੇ ਡੀ.ਐਚ.ਲਾਰੰਸ ਇਸ ਵਿਚਾਰ ਦੇ ਸਪਸ਼ਟ ਸਮਰਥਕ ਸਨ ਕਿ ਆਮ ਲੋਕਾਂ ਉਪਰ ਰਾਜ ਕਰਨ ਦੀ ਸ਼ਕਤੀ ਕੁਝ ਸਿਖਿਅਤ ਹੱਥਾ ਵਿਚ ਹੋਣੀ ਚਾਹੀਦੀ ਹੈ।ਅਜਿਹੇ ਵਿਚਾਰਾਂ ਦਾ ਹੀਗਲ ਦੇ ਦ੍ਵੰਦਾਤਮਕ ਦਰਸ਼ਨ ਨੇ ਸਮਰਥਨ ਕੀਤਾ ਜਿਸ ਨਾਲ ਰਾਜ ਦਾ ਨਿਰੰਕੁਸ਼ ਰੁਤਬਾ ਵਧਿਆ। ਰਾਜ ਦੀ ਹੋਂਦ ਲੋਕਾਂ ਤੋਂ ਉਪਰ ਸੀ ਜਿਸ ਦਾ ਸਿੱਟਾ ਨਿਕਲਿਆ ਕਿ ਫਾਸ਼ੀਵਾਦ ਅਤੇ ਸਰਕਾਰ ਦੀ ਨਾਜ਼ੀ ਪ੍ਰਣਾਲੀ ਹੋਂਦ ਵਿਚ ਆਈ। ਇਸ ਵਿਚ ਸਰਕਾਰ ਦੀਆਂ ਸਾਰੀਆਂ ਪ੍ਰਣਾਲੀਆਂ ਨੂੰ ਹਰ ਹਾਲਤ ਵਿਚ ਸ਼ਾਮਿਲ ਕੀਤਾ ਜਾਵੇ ਜਿਸ ਦਾ ਆਧਾਰ ਪਾਰਟੀ ਤਾਨਾਸ਼ਾਹੀ ਦਾ ਸਿਧਾਂਤ ਹੈ। ਸਿਧਾਂਤਿਕ ਵੀ ਅਮਲੀ ਵੀ ਤੇ ਦੋਵੇਂ ਵੀ। ਕਦੇ ਕਦੇ ਇਹ ਵਿਚਾਰ ਕੀਤਾ ਜਾਂਦਾ ਰਿਹਾ ਹੈ ਕਿ ਨੀਤਸ਼ੇ ਅਜਿਹਾ ਸੀ ਜਿਹਾ ਸਾਡਾ ਆਪਣਾ ਮਾਨਵਧਰਮਸ਼ਾਸਤ੍ਰ ਹੈ ਜਿਸ ਅਨੁਸਾਰ ਖਤਰੀਆਂ ਨੂੰ ਇਕ ਸੈਨਿਕ ਜਾਤੀ ਵਜੋਂ ਸਥਾਪਿਤ ਕੀਤਾ ਗਿਆ। ਇਸ ਨੇ ਫਾਸ਼ੀ ਵਿਚਾਰਾਂ ਅਤੇ ਪਾਰਟੀ ਤਾਨਾਸ਼ਾਹੀ ਦੇ ਸਿਧਾਂਤਾਂ ਨੂੰ ਸਮਰਥਨ ਦਿਤਾ ਪਰ ਜਰਾਂ ਡੂੰਘੇ ਚਿੰਤਨ ਨੇ ਇਹ ਸਪਸ਼ਟ ਕਰ ਦਿੱਤਾ ਕਿ ਮੰਨੂ ਦੀਆਂ ਸੰਸਥਾਵਾਂ ਦੀਆਂ ਮੂਲ ਅੰਤਰ-ਪ੍ਰੇਰਨਾਵਾਂ ਫਾਸ਼ੀ ਵਿਚਾਰਾਂ ਦੇ ਵਿਰੁਧ ਹਨ, ਇਥੋਂ ਤਕ ਕਿ ਉਹ ਇਕ ਸੈਨਿਕ ਜਾਤੀ ਦਾ ਨਿਰਮਾਣ ਜ਼ੋਰਾਵਰਾਂ ਤੋਂ ਮਜ਼ਲੂਮਾਂ ਨੂੰ ਬਚਾਉਣ ਤੇ ਗਲਤ ਦੇ ਖਿਲਾਫ ਠੀਕ ਲਈ ਦੇ ਹੱਕ ਵਿਚ ਖੜੋਣ ਅਤੇ ਅਤਿਆਚਾਰੀ ਅਤੇ ਅਨਿਆਈ ਨੂੰ ਸਜ਼ਾ ਦੇਣ ਦੇ ਵਿਸ਼ੇਸ਼ ਕਾਨੂੰਨੀ ਮੰਤਵ ਲਈ ਕਰਦਾ ਹੈ।ਮਾਨਵਧਰਮਸ਼ਾਸਤ੍ਰ ਵਿਚ ਦਰਜ ਇਸੇ ਭਾਵਨਾ ਨੂੰ ਗੁਰੂ ਗੋਬਿੰਦ ਸਿੰਘ ਜੀ ਖਾਲਸਾ ਪੰਥ ਦੀ ਸਿਰਜਣਾ ਦੇ ਰਾਹੀਂ ਅੱਗੇ ਤੋਰਦੇ ਹਨ। 1813[31] ਵਿਚ ਟਾਮਸ ਜੈਫਰਸਨ ਨੇ ਸਰ ਵਿਲੀਅਮ ਜੇਮਜ਼[32] ਨੂੰ ਲਿਖਿਆ : ਮੈਂ ਇਹ ਮੰਨਦਾ ਹਾਂ ਕਿ ਮਨੁੱਖਾਂ ਵਿਚ ਕੁਦਰਤੀ ਕੁਲੀਨਤੰਤ੍ਰ ਹੈ। ਇਸ ਦਾ ਆਧਾਰ ਗੁਣ ਤੇ ਪ੍ਰਤਿਭਾ ਹੈ। ਕੁਦਰਤੀ ਕੁਲੀਨਤੰਤ੍ਰ, ਮੇਰਾ ਵਿਚਾਰ ਹੈ ਸਮਾਜ ਦੀ ਅਗਵਾਈ, ਸੰਭਾਲ ਅਤੇ ਚਲਾਉਣ ਹਿਤ ਕੁਦਰਤ ਦਾ ਬਹੁਤ ਵੱਡਾ ਤੋਹਫਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਵੀ ਵਿਚਾਰ ਹੈ ਕਿ ਸਮਰਪਿਤ ਤੇ ਸੁਚੇਤ ਤੌਰ ਤੇ ਕੁਲੀਨ ਵਰਗ ਸਮਾਜ ਦੀ ਅਗਵਾਈ,

ਸਮਾਜ ਦੀ ਸੰਭਾਲ ਅਤੇ ਇਸ ਦੀ ਖਾਤਰ ਖਾਲਸਾ ਪੰਥ ਵਿਚ ਸ਼ਾਮਲ ਹੋਵੇ ਅਜਿਹਾ ਕੁਲੀਨ ਵਰਗ ਸਿਖਿਅਤ ਜਨਮ/ਕੁਲ ਉਪਰ ਆਧਾਰਤ ਨਹੀਂ ਹੋਵੇਗਾ ਬਲਕਿ ਗੁਣਾਂ , ਯੋਗਤਾ ਅਤੇ ਕੁਰਬਾਨੀ ਲਈ ਆਪ ਲਾਗੂ ਕੀਤੇ ਜ਼ਾਬਤੇ ਨੂੰ ਸਮਰਪਿਤ ਅਤੇ ਮਾਨਵਤਾ ਦੀ ਸੇਵਾ ਭਾਵਨਾ ਉਪਰ ਆਧਾਰਤ ਹੋਵੇਗਾ।[33] ਵਿਲੀਅਮ ਜੇਮਜ਼ ਨੇ ਆਖਿਆ ਹੈ "ਸਾਡੇ ਲੋਕ ਤੰਤ੍ਰ ਦੀ ਸਮੱਸਿਆ ਅਤਿ ਸਾਦੇ ਸ਼ਬਦਾਂ ਵਿਚ ਵਰਣਨਯੋਗ ਹੈ : ਉਹ ਕਿਸ ਪ੍ਰਕਾਰ ਦੇ ਲੋਕ ਹਨ ਜਿਹਨਾਂ ਤੋਂ ਸਾਡੀ ਬਹੁਗਿਣਤੀ ਨੇ ਦਿਸ਼ਾ ਨਿਰਦੇਸ਼ ਲੈਣਾ ਹੈ। ਕਾਰਲਾਈਲ ਦਾ ਕਹਿਣਾ ਹੈ : ਲੋਕਤੰਤਰ ਤਾ ਭਾਵ ਕੁਲੀਨਤੰਤ੍ਰ ਦੀ ਪ੍ਰਾਪਤੀ ਅਤੇ ਸ੍ਰੇਸ਼ਟਾ ਦੀ ਸਰਕਾਰ ਹੋਣਾ ਹੈ।[34] ਪੂਰਨ ਰੂਪ ਵਿਚ ਕੋਈ ਕਾਰਲਾਈਨ ਨਾਲ ਸਹਿਮਤ ਨਾ ਵੀ ਹੋਵੇ ਕਿ ਲੋਕਤੰਤ੍ਰ ਦਾ ਅਰਥ ਸਿਰਫ ਇਹੋ ਹੀ ਹੈ ਪਰ ਨਿਸ਼ਚੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਚਾਰ ਦੀ ਵਕਾਲਤ ਨਹੀਂ ਕੀਤੀ। ਇਉਂ ਜਾਪਦਾ ਹੈ ਗੁਰੂ ਸਾਹਿਬ ਸਪਸ਼ਟ ਰੂਪ ਵਿਚ ਮੰਨਦੇ ਹਨ ਕਿ ਕੁਲੀਨਤੰਤ੍ਰ ਲੋਕਤੰਤ੍ਰ ਦੇ ਨਿਸ਼ਾਨਿਆਂ ਵਿਚੋਂ ਇਕ ਹੈ। ਲੋਕਤੰਤ੍ਰ ਲਈ ਗੁਣਵਾਨਾਂ ਲਈ ਰੋਜ਼ਗਾਰ ਭਾਵ ਉਹ ਸਿਧਾਂਤ ਹੈ ਜੋ ਇਹ ਮੰਨਦਾ ਹੈ ਕਿ ਗੁਣ ਹੀ ਉਤਮ ਮੁੱਲ ਹੈ ਤੇ ਬੁਨਿਆਦੀ ਚੀਜ਼ ਕੀ ਹੈ ?ਗੁਰੂ ਜੀ ਇਸ ਵਿਸ਼ਵਾਸ ਦੇ ਧਾਰਨੀ ਹਨ ਕਿ ਲੋਕਤੰਤ੍ਰ ਕੁਲੀਨਤੰਤ੍ਰ ਨੂੰ ਆਪਣੇ ਮੰਤਵ ਵਿਚ ਸ਼ਾਮਿਲ ਕਰਕੇ ਹੀ ਆਪਣੇ ਨਿਸ਼ਾਨੇ ਦੀ ਉਚਿਤਤਾ ਸਿੱਧ ਕਰ ਸਕਦਾ ਹੈ। ਲੋਕਤੰਤ੍ਰ ਹੀ ਲੋਕਾਂ ਨੂੰ ਆਪਣੀ ਪ੍ਰਤਿਭਾ ਪ੍ਰਫੁਲਤ ਕਰਨ ਦੀ ਪੂਰੀ ਆਜ਼ਾਦੀ ਦੇ ਸਕਦਾ ਹੈ। ਇਹੋ ਕਾਰਨ ਸੀ ਗੁਰੂ ਜੀ ਦਾ ਇਸ ਵਿਚਾਰ ਵਿਚ ਵਿਸ਼ਵਾਸ ਸੀ। ਗੁਰੂ ਗੋਬਿੰਦ ਸਿੰਘ ਜੀ ਨੇ 1699 ਈ. ਵਿਚ ਖਾਲਸਾ ਪੰਥ ਦੀ ਸਾਜਨਾ ਦੇ ਰੂਪ ਵਿਚ ਅਜਿਹੇ ਕੁਲੀਨਤੰਤ੍ਰ ਦੀ ਨੀਂਹ ਰੱਖੀ।



ਅਸੀਂ ਪਹਿਲਾਂ ਹੀ ਉਹਨਾਂ ਚਾਰ ਸਿਧਾਂਤਾਂ ਬਾਰੇ ਕੁਝ ਵਿਚਾਰ ਕਰ ਚੁੱਕੇ ਹਾਂ ਜਿਹਨਾਂ ਨੂੰ ਸਾਡੇ ਵਿਚਾਰ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਮੰਨਾਈ ਗਈ 1699 ਦੀ ਵੈਸਾਖੀ ਵਿਚ ਪ੍ਰਗਟਾਇਆ ਗਿਆ। ਇਹ ਆਖਰੀ ਤੇ ਪੰਜਵਾਂ ਸਿਧਾਂਤ ਹੈ।

ਵੈਸਾਖੀ ਵਾਲੇ ਦਿਨ ਸੂਰਜ ਗ੍ਰਹਿ ਪੱਥ ਦੇ ਸਿਖਰਲੇ ਟਿਕਾਣੇ ਤੇ ਪੁੱਜ ਜਾਂਦਾ ਹੈ। ਜਿਸ ਨੂੰ ਹਿੰਦੂ ਪ੍ਰਣਾਲੀ ਵਿਚ ਉੱਚ ਅਤੇ ਤਾਰਾ ਵਿਗਿਆਨ ਦੀ ਮਧਕਾਲੀਨ ਯੂਰਪੀ ਪ੍ਰਣਾਲੀ ਵਿਚ ਅਉਕਸ ਆਖਦੇ ਹਨ। ਸੂਰਜ ਗ੍ਰਹਿ ਨਛੱਤਰ ਦੀ ਅਵਧੀ ਵਿਚ ਵੈਸਾਖੀ ਐਲਫਾ ਅਤੇ ਤੁਲਾ ਰਾਸ਼ੀ ਮੰਡਲ ਦੇ ਬੀਟਾ ਗਾਮਾ ਦੇ ਬਰਾਬਰ ਹੈ। ਇਹ ਸੁੰਨ ਗਤੀਹੀਣ ਸਮੇਂ ਦਾ ਅੰਤਿਮ ਪੜਾਅ ਹੈ ਅਤੇ ਇਹ ਧਰਤੀ ਦੀ ਪੁਨਰ ਸੁਰਜੀਤੀ ਦਾ ਆਰੰਭ ਹੈ। ਇਸ ਸਮੇਂ ਬਨਸਪਤੀ ਨੀਂਦ ਤੇ ਕਾਲ ਦੇ ਸਮੇਂ ਤੋਂ ਉਭਰ ਕੇ ਪੂਰੀ ਤਰ੍ਹਾਂ ਉਗਮਦੀ ਹੈ ਅਤੇ ਪੱਕ ਕੇ ਆਪਣੇ ਆਖਰੀ ਫਲ ਦਾ ਰੂਪ ਧਾਰਨ ਕਰਦੀ ਹੈ। ਇਹ ਪਰੀਖਣ ਦਾ ਅੰਤ ਹੈ, ਬਹਾਰ ਦੀ ਰੁੱਤ ਖਤਮ ਹੋਣ ਨੂੰ ਹੁੰਦੀ ਹੈ ਅਤੇ ਇਸ ਮੌਕੇ ਤੇ ਫਸਲ ਪੱਕਦੀ ਹੈ ਅਤੇ ਕਾਫੀ ਮਾਤ੍ਰਾ ਵਿਚ ਹੁੰਦੀ ਹੈ। ਭਾਰਤੀ ਇਤਿਹਾਸ ਵਿਚ ਪਹਿਲਾਂ ਵੀ ਇਸ ਦਿਨ ਗੌਤਮ ਬੁੱਧ ਨੂੰ ਗਿਆਨ ਹੋਇਆ ਸੀ ਅਤੇ ਉਹਨਾਂ ਨੇ ਇਕ ਨਵੇਂ ਸਮਾਜ ਦੀ ਸਿਰਜਣਾ ਦਾ ਸੰਦੇਸ਼ ਦਿਤਾ ਸੀ। ਇਹ ਨਵਾਂ ਜਗਤ ਸਾਰੀਆਂ ਪ੍ਰਾਣਵਾਨ ਤੇ ਨਿਰਜਿੰਦ ਵਸਤਾਂ ਦੀ ਭਲਾਈ

ਲਈ ਸੀ।[35] ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਨ ਵਿਚ ਇਸ ਦਿਨ ਦੇ ਅਜਿਹੇ ਮਹਤਵ ਨੂੰ ਰੱਖਦਿਆਂ ਹੀ ਖਾਲਸਾ ਪੰਥ ਦੀ ਸਾਜਨਾ ਲਈ ਵੈਸਾਖੀ ਦਾ ਦਿਨ ਚੁਣਿਆ ਸੀ ਤਾਂ ਕਿ ਇਕ ਨਵੇਂ ਸਮਾਜ ਨੂੰ ਸੁਰਜੀਤ ਕੀਤਾ ਜਾਵੇ[36] ਤੇ ਇਕ ਨਵੇਂ ਸਮਾਜ ਦਾ ਉਦਯ ਹੋਵੇ ਜਿਸ ਨੂੰ ਕੂਕਨੱਸ ਸਿਧਾਂਤ, ਮੋਇਆ ਦੀ ਜਾਗ ਦੇ ਸਿਧਾਂਤ, ਅਨੁਸਾਰ ਜਨਮ ਦਿਤਾ ਜਾਵੇ। ਵੈਸਾਖੀ ਦੇ ਸਮਾਗਮ ਸਮੇਂ ਧਰਮ ਦੀ ਖਾਤਰ ਮਰਨ ਲਈ ਸਿਰਾਂ ਦੀ ਮੰਗ ਤਿਆਰ ਵਿਅਕਤੀਆਂ ਪਾਸੋਂ ਅਤੇ ਬਾਅਦ ਵਿਚ ਉਹਨਾਂ ਨੂੰ ਨਵ ਜੀਵਨ ਵਾਲੇ ਪੰਜ ਪਿਆਰੇ ਬਣਾ ਕੇ ਸੰਗਤ ਸਾਹਮਣੇ ਪੇਸ਼ ਕਰਨ ਦਾ ਕੇਵਲ ਇਹ ਭਾਵ ਕਲਾਧਾਰੀ ਤੇ ਵਿਸਮਿਤ ਕਰਨ ਵਾਲੇ ਵਿਚਾਰ ਤੋਂ ਇਲਾਵਾ ਹੋਰ ਕੁਝ ਨਹੀਂ ਸੀ। ਇਹ ਵਿਚਾਰ ਸੀ ਜਿਸ ਨੂੰ ਆਪ ਨੇ ਜੀਵਿਤ ਮਾਨਵਾ ਦੇ ਸਿਰਾਂ ਦੀ ਮੰਗ ਕਰਕੇ ਪ੍ਰਗਟ ਕੀਤਾ। ਜਦੋਂ ਉਹਨਾਂ ਨੂੰ ਅੰਦਰਲੇ ਧਰਮ ਸਥਾਨ ਵਿਚ ਲੱਗੇ ਤੰਬੂ ਵਿਚ ਲੈ ਗਏ। ਹਰ ਵਿਅਕਤੀ ਦੁਨੀਆ ਦੀ ਰਹਿਨੁਮਾਈ ਤੇ ਸੇਵਾ ਕਰਨ ਤੋਂ ਪਹਿਲਾਂ ਜੀਵਨ ਲਈ ਯੋਗਤਾ ਪ੍ਰਾਪਤ ਕਰਨ ਲਈ ਹਰ ਹਾਲਤ ਵਿਚ ਆਪਣੀ ਮੌਤ ਵਿਚ ਆਪਣੇ ਪ੍ਰਭੂ ਨੂੰ ਮਿਲੇ। ਅਜਿਹੇ ਹਨ ਪੰਜ ਪਿਆਰੇ ਜਿਹੜੇ ਆਪਣੀ ਨਿਗੂਣੀ ਹਉਮੈਂ ਨੂੰ ਵਿਸ਼ਵੀ ਆਤਮਾ ਵਿਚ ਲੀਨ ਕਰਕੇ ਇਉਂ ਆਪਣੀ ਮੌਤ ਨੂੰ ਮਿਲੇ, ਜਿਹਨਾਂ ਨੇ ਖੰਡੇ ਦੀ ਪਹੁਲ ਪ੍ਰਾਪਤ ਕੀਤੀ ਅਤੇ ਇਉਂ ਸੇਵਾ ਦੁਆਰਾ ਸ਼ਾਸਨ ਕਰਨ ਤੇ ਰਾਜ ਪ੍ਰਬੰਧ ਦੀ ਯੋਗਤਾ ਪ੍ਰਾਪਤ ਕੀਤੀ। ਇਸ ਪਿਠਭੂਮੀ ਵਿਚ ਗੁਰੂ ਗੋਬਿੰਦ ਸਿੰਘ ਜੀ ਪ੍ਰਭੂ ਨੂੰ ਕਾਲ ਨਾਲ ਸਮਰੂਪ ਬਣਾਇਆ ਅਤੇ ਉਸ ਪ੍ਰਭੂ ਲਈ ਸਰਬ ਲੋਹ ਵਿਸ਼ੇਸ਼ਣ ਵਰਤਿਆ[37] ਜਦੋਂ ਅਸੀਂ ਸਮਕਾਲੀ ਕਵੀਆਂ ਦੀਆਂ ਕੁਝ ਵਿਸ਼ੇਸ਼ ਕਾਵਿ ਰਚਨਾਵਾਂ ਪੜ੍ਹਦੇ ਹਾਂ ਜਿਵੇਂ ਭਾਈ ਗੁਰਦਾਸ ਸਿੰਘ, ਜਿਸਨੇ ਤੁਰੰਤ ਇਸ ਵਿਚਾਰ ਦਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਗ੍ਰਹਿਣ ਕੀਤਾ ਤਾਂ ਇਸ ਵਿਚ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿੰਦੀ ਕਿ ਤੱਤ ਰੂਪ ਵਿਚ ਵਿਚਾਰ ਇਹੋ ਸੀ। ਭਾਈ ਗੁਰਦਾਸ ਸਿੰਘ ਦੀ ਪ੍ਰਸਿੱਧ ਵਾਰ ਲਗਭਗ ਇਕ ਸਦੀ ਅਤੇ ਢਾਈ ਦਹਾਕੇ ਬਾਦ ਵਿਚ ਲਿਖੀ ਪੀ. ਬੀ. ਸ਼ੈਲੇ ਦੀ ਕਵਿਤਾ ਦੇ ਅੰਤਿਮ ਬੰਦ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ ਜਿਸ ਵਿਚ ਨਵੇਂ ਯੁੱਗ ਦੀ ਆਮਦ ਨੂੰ ਜੀ ਆਇਆ ਆਖਿਆ ਗਿਆ।[38]

ਗੁਰੂ ਗੋਬਿੰਦ ਸਿੰਘ ਜੀ ਨੇ ਨੀਮ ਪਹਾੜੀ ਇਲਾਕੇ ਦੇ ਨਗਰ ਆਨੰਦਪੁਰ ਸਾਹਿਬ, ਜੋ ਹਿਮਾਲੀਆ ਦੀਆਂ ਸ਼ਿਵਾਲਿਕ ਪਹਾੜੀਆਂ ਦੇ ਹੇਠਲੇ ਹਿੱਸੇ ਵਿਚ ਹੈ, 30 ਮਾਰਚ 1699 ਦੀ ਵੈਸਾਖੀ ਮਨਾਈ ਜਿਸ ਦੀ ਸੱਚੀ ਮਹਤੱਤਾ ਤੇ ਅਸਲੀ ਭਾਵਨਾ ਅਜਿਹੀ ਹੈ। ਇਹੀ ਕਾਰਨ ਹੈ ਜੋ ਉਹਨਾਂ ਨੇ ਗੱਜ ਕੇ ਆਖਿਆ ਸੀ :

*ਵਾਹਿਗੁਰੂ ਜੀ ਕਾ ਖ਼ਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

***ਫੁਟਨੋਟ ਤੇ ਹਵਾਲੇ***

1. Short History of the Sikhs by Teja Singh Ganda Singh Vol I Orient Longman 1950 p. 68
2. Umdatut Twarikh P. 5; Buteshah Twarikh-e-Panjab Ms. Persain

3. ਦੇਖੋ ਮਹਾਂਯਨੀਆ ਦੀ ਪੁਸਤਕ ਸੁਧਰਮਪੁੰਦਰਿਕਾ ਦਾ ਅਧਿਆਇ ਪਹਿਲਾ ਜਿਸ ਵਿਚ ਬੁੱਧਸਤਵ ਮੰਜੂਸਰੀ ਨੂੰ "ਸ਼ੁਧ ਵਿਵੇਕੀ ਹਥਿਆਰ" ਦੋਧਾਰਾ ਖੰਡਾ ਪਹਿਨੇ ਦਰਸਾਇਆ ਗਿਆ ਹੈ। ਤਖਤ ਕੇਸਗੜ੍ਹ ਸ੍ਰੀ ਆਨੰਦਪੁਰ ਸਾਹਿਬ ਵਿਖੇ ਸਾਂਭੇ ਹੋਏ ਦੋ ਧਾਰੇ ਖੰਡੇ, ਜਿਸ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਈ. ਨੂੰ ਅੰਮ੍ਰਿਤ ਤਿਆਰ ਕਰਨ ਸਮੇਂ ਬਾਟੇ ਵਿਚ ਫੇਰਿਆ ਸੀ, ਉਸ ਰੂਪ ਵਾਲਾ ਦੋਧਾਰਾ ਖੰਡਾ ਜਾਵਾ ਵਿਖੇ ਸੱਤਵੀ ਸ਼ਤਾਬਦੀ ਵਿਚ ਤਰਾਸ਼ੇ ਗਏ, ਜੋ ਹੁਣ ਬਰਲਿਨ ਦੇ ਅਜਾਇਬ ਘਰ ਵਿਚ ਸਾਂਭਿਆ ਹੋਇਆ ਹੈ, ਪਦਮਾਸਨ ਵਿਚ ਬੈਠੇ ਮੰਜੂਸਰੀ ਦੇ ਕਾਂਸੀ ਦੇ ਬੁੱਤ ਦੇ ਸੱਜੇ ਹੱਥ ਵਿਚ ਦਰਸਾਇਆ ਗਿਆ ਹੈ। ਇਸ ਨੂੰ ਹਾਰੂਨ ਵੈਡਲ ਦੀ ਪੁਸਤਕ Buddhist Art in India ਵਿਚ ਮੁੜ ਛਾਪਿਆ ਗਿਆ ਹੈ ਜਿਸ ਦਾ ਅੰਗ੍ਰੇਜ਼ੀ ਅਨੁਵਾਦ ਗਿਬਸਨ ਨੇ 1901 ਕੀਤਾ, ਪੰਨਾ 200

ਇਸ ਦਾ ਮੁਕਾਬਲਾ ਦੋਧਾਰੇ ਖੰਡੇ ਦੇ ਰਹੱਸਾਤਮਕ ਮਹੱਤਵ ਨਾਲ ਕਰੋ, ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਹੁਕਮ ਕੀਤਾ ਸੀ :

"ਗਿਆਨਹ ਕੀ ਬਢਨੀ ਮਨੁ ਹਾਥ ਲੈ
ਕਾਤਰਤਾ ਕੁਤਵਾਰ ਬੁਹਾਰੋ" — ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ

4. ਬੇਦ ਪੁਰਾਨ ਕਤੇਬ ਕੁਰਾਨ ਅਨੇਕ ਕਹੈ ਮਤ ਏਕ ਨਾ ਮਾਨਿਓ।
ਸਿਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੇ ਹਮ ਏਕ ਨ ਮਾਨਿਓ। — ਦਸਮ ਗ੍ਰੰਥ

5. Hinduism and Buddhism by Sir Charles Eliot, Rontledge and Kegan Paul 1954 Vol II page 272

6. A Study of History by Arnold Toynbee Oxford 1954 Vol vii P. 415

7. ਕਿਵ ਸਚਿਆਰਾ ਹੋਈਐ ਕਿਵ ਕੂੜੇ ਤੁਟੈ ਪਾਲ। — ਜਪੁਜੀ ਸਾਹਿਬ ਪਹਿਲੀ ਪਉੜੀ
ਨਾਲੇ : ਭਈ ਪ੍ਰਾਪਤ ਮਨੁਖ ਦੇਹੁਰੀਆ
ਗੋਬਿੰਦ ਮਿਲਨ ਕੀ ਏਹੁ ਤੇਰੀ ਬਰੀਆ।
ਅਵਰ ਕਾਜ ਤੇਰੈ ਕਿਤੈ ਨ ਕਾਮ — ਗੁਰੂ ਗ੍ਰੰਥ ਸਾਹਿਬ ਆਸਾ ਮ.ਪ.

8. ਹਿੰਦੂ ਓ ਤੁਰਕ ਕੋਈ ਰਾਫਜ਼ੀ ਇਮਾਮਸਾਫੀ
ਮਾਨਸ ਕੀ ਜਾਤ ਸਭੈ ਏਕ ਪਹਿਚਾਨਬੋ। — ਦਸਮ ਗ੍ਰੰਥ

9. See Mother India Feb. 1952 P. 7 and Life Divine by Shri Aurobnto Vol I Ch I. Shri Aurobndo Ashram Pondichery 1948

10. ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨਾ ਭੇਦ ਕੋਈ ਭੂਲ ਭ੍ਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਭੈ ਜੋਤ ਜਾਨਬੋ। — ਦਸਮ ਗ੍ਰੰਥ

11. ਇਸ ਦੀ ਤੁਲਨਾ ਸਿਖ ਧਰਮ ਸ਼ਾਸਤ੍ਰੀ ਭਾਈ ਗੁਰਦਾਸ ਦੁਆਰਾ ਪਹਿਲਾਂ ਕੀਤੇ ਐਲਾਨ ਨਾਲ ਕਰੋ
ਬਾਰਹ ਪੰਥ ਇਕਤ੍ਰ ਕਰਿ ਗੁਰਮੁਖਿ ਗਾਡੀ ਰਾਹ ਚਲਾਯਾ

12. ਨਾਮ ਕੇ ਜਪੇ ਤੇ ਜੋ ਤੌਂ ਪਾਈਅਤ ਸਦੈਵ ਨਾਥ
ਪੂਦਨਾ ਸਦੀਵ ਤੂਹੀ ਤੂਹੀ ਉਚਰਤ ਹੈ। — ਦਸਮ ਗ੍ਰੰਥ, ਅਕਾਲ ਉਸਤਤ

13. Hinduism And Buddhism by Sir Chales Eliot Vol I p lxxxv-vi

14. 1. ਸੋ ਮੁਖ ਜਲੋ ਜੋ ਕਹੇ ਠਾਕਰ ਜੋਨੀ। ਗੁਰੂ ਗ੍ਰੰਥ ਸਾਹਿਬ, ਗਉੜੀ ਪਹਿਲਾ ੫

2. ਕ੍ਰਿਸ਼ਨ ਬਿਸ਼ਨ ਕਬਹੂੰ ਨ ਧਿਆਊ॥
ਕਾਨ ਸੁਨੇ ਪਹਿਚਾਨ ਨ ਇਨਸੋ॥ ਦਸਮ ਗ੍ਰੰਥ

3. ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈ ਮਤ ਏਕ ਨ ਮਾਨਿਓ।
ਸਿਮ੍ਰਿਤਿ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੇ ਹਮ ਏਕ ਨਾ ਜਾਨਿਓ। ਦਸਮ ਗ੍ਰੰਥ

4. ਸਚੁ ਬੀਚਾਰੁ ਕਹੈ ਜਨ ਸਾਚਾ।
ਜਨਮਿ ਮਰੈ ਸੋ ਕਾਚੋ ਕਾਚਾ। ਗੁਰੂ ਗ੍ਰੰਥ ਸਾਹਿਬ ਗਉੜੀ ਮਹਲਾ ੫

15. ਇਸ ਆਖਰੀ ਤਰਕ ਦੀ ਵਰਤੋਂ ਲਈ ਲੇਖਕ ਡਾ. ਮੋਹਣ ਸਿੰਘ ਦੀਵਾਨਾ ਐਮ.ਏ.,ਪੀਐਚ.ਡੀ. ਲਿੱਟ, ਪੰਜਾਬ ਯੂਨੀਵਰਸਿਟੀ ਦਾ ਅਭਾਰੀ ਹੈ ਜਿਹਨਾਂ ਨੇ ਗੁਰੂ ਨਾਨਕ ਪ੍ਰਕਾਸ਼ ਦਿਵਸ ਤੇ ਇਕ ਸ਼ਾਨਦਾਰ ਲੇਖ ਲਿਖਿਆ ਜੋ ਦੀ ਟ੍ਰਿਬਿਊਨ ਅੰਬਾਲਾ ਨਵੰਬਰ 1954 ਵਿਚ ਛਪਿਆ।

16. 1. ਕਾਹੁ ਲੈ ਪਾਹਨ ਪੂਜ ਧਰਿਓ ਸਿਰ
ਕਾਹੂੰ ਲੈ ਲਿੰਗ ਗਰੇ ਲਟਕਾਇਓ।
ਕੂਰ ਕਿਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦ ਨ ਪਾਇਓ। ਦਸਮ ਗ੍ਰੰਥ

2. ਮਹਾਦੇਵ ਕਉ ਕਹਿਤ ਸਦਾ ਸ਼ਿਵ
ਨਿਰੰਕਾਰ ਕੋ ਚੀਨਤ ਨਹਿ ਭਵ॥ ਬੇਨਤੀ ਚਉਪਈ ਦਸਮ ਗ੍ਰੰਥ

17. See Saivasidhanta by Sabhapati Mudaliyar (Translated into English by Faulkes in 1863)

18. 1. ਸਕਤ ਕੀ ਬਿਰਥੀ ਆਰਜਾ॥
ਸਾਚ ਬਿਨਾ ਕਹ ਹੋਵਤ ਸੂਚਾ॥ ਗਉੜੀ ਮ. ੫ ਗੁਰੂ ਗ੍ਰੰਥ ਸਾਹਿਬ

2. ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ
ਏਕ ਭਾਵਨਾ ਬਹੀਨ ਕੈਸੇ ਪਾਵੈ ਜਗਦੀਸ ਕੋ। ਦਸਮ ਗ੍ਰੰਥ



19. Avalon 1. Principles of Tantra p. xxvii

2. ਪ੍ਰਸ਼ਨ : ਹਿੰਦੂ ਕੌਣ ਹੈ? ਜੋ ਵੇਦਾਂ, ਸ਼ਰੁਤੀਆਂ, ਪੁਰਾਣਾ ਅਤੇ ਤੰਤ੍ਰਾਂ ਨੂੰ ਧਰਮ ਅਤੇ ਰਹਿਤ ਦਾ ਆਧਾਰ ਮਨੰਦਾ ਹੈ ਜੋ ਪ੍ਰਭੂ ਦੇ ਪੁਨਰ ਜਨਮ ਵਿਚ ਵਿਸ਼ਵਾਸ ਰਖਦਾ ਹੈ।

Catechism of Hindu Dharma by R.B. Srichandra, Vidyarnava Indian Press Allhahbad 1899 P 1.

20. ਰਿਗਵੇਦ X 90-12

21. ਭਗਵਤ ਗੀਤਾ XVIII 47

22. ਏਹਾ ਕਾਜ ਧਰਾ ਹਮ ਜਨਮੰ.......
ਧਰਮ ਚਲਾਵਨ ਸੰਤ ਉਬਾਰਨ
ਦੁਸ਼ਟ ਸਭਨ ਕੋ ਮੂਲ ਉਪਾਰਨ। ਬਚਿਤ੍ਰ ਨਾਟਕ, ਦਸਮ ਗ੍ਰੰਥ

23. ਦੇਹੁਰਾ ਮਸੀਤ ਸੋਈ ਪੂਜਾ ਓ ਨਮਾਜ ਓਈ॥ ਦਸਮ ਗ੍ਰੰਥ

24. ਏਹ ਖੜਗਕੇਤੁ ਬੁਰਕਾ ਸੁਜਾਨ॥
ਜੋ ਦਇਓ ਰਹਿਤ ਕੁਰਣਾ ਨਿਧਾਨ॥

ਏਹੁ ਆਦਿ ਅੰਤ ਏਕੈ ਸੁਪੰਥ॥

ਰਚ ਦੀਉ ਜਗਤ ਕੌ ਦੈਨ ਸੰਥ॥ ਗੁਰ ਬਿਲਾਸ, ਭਾਈ ਸੁਖਾ ਸਿੰਘ ਲਗਭਗ 1797

25. ਤੁਰਾ ਤੁਰਕ ਬਾਜ਼ੀ ਬਮਕਰੋ ਰਿਆ।

ਮਰਾ ਚਾਰਾਸਾਜ਼ੀ ਬਾਸਿਕਦੋ ਸਫਾ॥ ਫਤਹਿਨਾਮਹ ੫

26. ਹਮੂੰ ਮਰਦ ਬਾਯਦ ਸ਼ਬਦ ਸੁਖਨਵਰ

ਨਸ਼ਿਕਮੋਂ ਦਿਗਰ ਦਰ ਦਹਾਨਿ ਦਿਹਾਰ। ਜਫਰਨਾਮਹ 55

27. ਨਾ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ।

ਕਿ ਔਰੰਗਜ਼ੇਬ ਨਿਆਯਦ ਫਰੇਬ। ਫਤਹਿਨਾਮਹ ੫

28. ਰਾਜ ਕਰੇਗਾ ਖਾਲਸਾ ਆਕੀ ਰਹੇ ਨ ਕੋਇ।

ਖੁਆਰ ਹੋਇ ਸਭ ਮਿਲੇਗੇ ਬਚੇ ਸ਼ਰਨ ਜੋ ਹੋਇ।

29. ਕਾਣ ਨ ਕਾਹੂ ਕੀ ਧਰਹਿ।

ਰਾਜ ਕਰੈਂ ਇਕੈ ਲੜ ਮਰਹਿ।

ਕਾਣ ਨ ਕਾਹੂ ਕੀ ਇਹ ਰਾਖਤ।

ਸਹਿਨਸ਼ਾਹ ਖੁਦ ਹੀ ਕੋ ਭਾਖਤ।

ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਰਤਨ ਸਿੰਘ ਭੰਗੂ ਲਗਭਗ 1827

30. 1. ਤਬ ਇਮ ਭਨਿਉ ਗਰੀਬ ਨਿਵਾਜ॥

ਸ਼ਸਤ੍ਰਨ ਕੇ ਅਧੀਨ ਹੈ ਰਾਜ॥

ਬਿਨਾ ਰਾਜ ਨਹਿ ਧਰਮ ਚਲੈ ਹੈ।

ਗੁਰਬਿਲਾਸ ਸੁਖਾ ਸਿੰਘ (ਹੱਥ ਲਿਖਤ ਆਨੰਦਪੁਰ ਦੇ ਸੋਡੀਅ ਪਾਸ)



2. ਸੁਧ ਬੁਧ ਸਹਿਤ ਭਲੇ ਗੁਣ ਸਾਰੇ।

ਨਰ ਉਤਰੇ ਕਲਿਜੁਗ ਨਰਵਾਰੇ।

ਧਰਹਿਂ ਸ਼ਸਤ੍ਰ ਸਿਮ੍ਰਹਿ ਸਤਿਨਾਮੂ।

ਯੁਧ ਕਰਹਿ ਪਹੁਚਹਿਂ ਸੁਰ ਧਾਮੂ।

ਇਸ ਕਾਰਣ ਤੇ ਪੰਥ ਉਪਾਇਉ॥

ਦੇ ਆਯੁੱਧ ਰਸ ਬੀਰ ਬਧਾਇਉਂ॥

ਗੁਰਪ੍ਰਤਾਪ ਸੂਰਜ ਉਦੈ, ਭਾਈ ਸੰਤੋਖ ਸਿੰਘ 1837

31. ਦੇਖੋ Werke 1, Edition Leipzig 1898 Vol XIX p. 372

32. ਦੇਖ D.H. Lawrence : A Personal Record, London 1945 Into P. XIX

33. 1. ਇਨ ਤੇ ਗਹਿ ਪੰਡਤ ਉਪਜਾਊਂ।

ਕਥਾ ਕਰਨ ਕੀ ਰੀਤ ਸਿਖਾਉਂ।

2. ਮੈਂ ਇਨ ਕੋ ਸਰਦਾਰ ਬਨਾਉ।

ਰਾਜ ਕਰਨ ਕੀ ਰੀਤ ਸਿਖਾਉਂ।

3. ਮੈਂ ਇਨ ਕੋ ਦੈਹੂੰ ਪਾਤਸ਼ਾਹੀ।

ਯਾਦ ਕਰੈਂ ਹਮਰੀ ਗੁਰਿਯਾਈ॥ ਪ੍ਰਾਚੀਨ ਪੰਥ ਪ੍ਰਕਾਸ਼

34. Allingham W Some Useful Diaris, London 1907

35. Htivuttkam 84

36. ਕੁਝ ਨਿਰਧਾਰਤ ਰਸਮਾਂ ਜਿਹਾ ਕਿ ਜਨੇਊ ਪਾਉਣ ਦੀ ਰਸਮ ਰਾਹੀਂ ਵਿਅਕਤੀ ਦੇ ਨਿੱਜੀ ਉੱਥਾਨ ਦਾ ਵਿਚਾਰ ਪ੍ਰਾਚੀਨ ਭਾਰਤੀ ਹੈ। ਪੂਰਵ ਈਸਾ ਯੁੱਗ ਵਿਚ ਇਹ ਇਕ ਪਾਲੀ ਗ੍ਰੰਥ "ਮੱਝਿਮ ਨਿਕਾਯ" (ਸੂ. 86) ਵਿਚ ਵੀ ਉਪਲਬਧ ਹੈ ਜਿਥੇ ਅੰਗਲਿਮਾਲ ਨਾਮੀ ਵਿਅਕਤੀ ਆਪਣੀ ਧਰਮ ਬਦਲੀ ਉਪਰੰਤ ਇਸ ਰਸਮ ਨੂੰ ਆਪਣਾ ਪੁਨਰ ਜਨਮ ਕਹਿੰਦਾ ਹੈ। ਇਥੇ ਇਹ ਵਿਅਕਤੀ ਸਿਖ ਇਤਿਹਾਸ ਦੇ ਭਾਈ ਬਿਧੀ ਚੰਦ ਦਾ ਪ੍ਰੋਟੋਟਾਈਪ ਹੈ। ਮਾਨਵਧਰਮਸ਼ਾਸਤਰ (2146) ਵਿਚ ਇਹੋ ਵਿਚਾਰ ਵਧੇਰੇ ਸਪਸ਼ਟ ਸ਼ਬਦਾਂ ਵਿਚ ਵਿਅਕਤ ਕੀਤਾ ਗਿਆ ਹੈ। ਇਹ ਸਾਰੀਆ ਉੱਚੀਆਂ ਹਿੰਦੂ ਜਾਤਾਂ ਜਾਂ ਈਸਾਈਆਂ ਦੀ ਤਰ੍ਹਾਂ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਦਲੇਰਾਨਾ ਅਤੇ ਨਵਾਂ ਕਦਮ ਇਸੇ ਵਿਚਾਰ ਨੂੰ ਵਿਸਤ੍ਰਿਤ ਰੂਪ ਦੇਣਾ ਸੀ ਤਾਂ ਜੋ ਇਸ ਨੂੰ ਸਮੂੰਹ ਮਾਨਵੀ ਸਮਾਜ ਸਮੂੰਹ ਕੌਮਾਂ ਉਪਰ ਇਕੋ ਜਿਹਾ ਅਤੇ ਸਾਮੂਹਿਕ ਤੌਰ ਤੇ ਲਾਗੂ ਕੀਤਾ ਜਾ ਸਕੇ।

37. ਕਾਲਪੁਰਖ ਕੀ ਰੱਛਾ ਹਮਨੈ॥
ਸਰਬ ਲੋਹ ਕੀ ਰੱਛਾ ਹਮਨੈ॥ ਅਕਾਲ ਉਸਤਤ, ਦਸਮ ਗ੍ਰੰਥ

38. ਦੇਖੋ ਪੀ.ਬੀ.ਸ਼ੈਲੇ ਦੀ ਕਵਿਤਾ ਹੈਲਾਸ, ਜੋ ਪੀਜ਼ਾ ਇਟਲੀ ਵਿਖੇ 1 ਨਵੰਬਰ 1821 ਨੂੰ ਲਿਖੀ ਗਈ, ਦਾ ਆਖਰੀ ਬੰਦ

The world's great age begins anew
The golden years return.
The earth doeth like a snake renew
Her winter weeds outworm
Heven smiles and faith and empire gleam
Like wreek of dissolving dream



ਇਸ ਦੀ ਤੁਲਨਾ ਭਾਈ ਗੁਰਦਾਸ ਦੀ ਹੇਠ ਲਿਖੀ ਪਉੜੀ ਨਾਲ ਕਰੋ :

ਗੁਰਬਰ ਅਕਾਲ ਕੇ ਹੁਕਮ ਸਿਉਂ ਉਪਜਿਉ ਬਿਗਿਆਨਾ॥
ਤਬ ਸਹਿਜੇ ਰਚਿਓ ਖਾਲਸਾ ਸੂਰਤ ਮਰਦਾਨਾ॥
ਉਠੇ ਸਿੰਘ ਭਬਕਾਰ ਕਰ ਸਭ ਜਗ ਕੰਪਾਨਾ॥
ਬੇਦ ਪੁਰਾਣ ਖਟਸ਼ਾਸਤਰ ਅਰ ਮਿਟੇ ਕੁਰਾਨਾ॥
ਤੀਸਰ ਪੰਥ ਚਲਾਂਯਨ ਬਡ ਸੂਰ ਗੁਹੇਲਾ॥
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥

ਪੰਜਾਬੀ ਅਨੁਵਾਦ ਡਾ. ਗੁਰਮੁਖ ਸਿੰਘ

# ਦਸਮ ਪਾਤਸ਼ਾਹ ਦੀ ਵੈਸਾਖੀ

ਆਗਰੇ ਤੋਂ ਕੁਝ ਮੀਲ ਬਾਹਰ ਸਿਕੰਦਰਾ ਹੈ ਜਿਥੇ ਸ਼ਹਿਨਸ਼ਾਹ ਅਕਬਰ ਦਾ ਮਕਬਰਾ ਹੈ। ਇਸ ਆਲੀਸ਼ਾਨ ਮਕਬਰੇ ਵਿਚ ਅਕਬਰ ਦੀ ਕਬਰ ਦੇ ਸਥਾਨ ਨੂੰ ਵੇਖੋ ਤਾਂ ਹੈਰਾਨ ਰਹਿ ਜਾਈਦਾ ਹੈ ਕਿ ਇਸ ਮੁਗਲ ਮੁਸਲਮਾਨ ਬਾਦਸ਼ਾਹ ਦੀ ਲਾਸ਼ ਦਾ ਮੂੰਹ ਸੂਰਜ ਦੇ ਚੜ੍ਹਾ ਵਲ ਹੈ ਤੇ ਲੱਤਾਂ ਪੈਰ ਪੱਛਮ ਵਲ। ਕਾਬੇ ਵਲ ਪੈਰ ਕਰਨ ਦਾ ਵਿਅੰਗ ਗੁਰੂ ਨਾਨਕ ਨੇ ਵੀ ਕੀਤਾ ਸੀ, ਪਰ ਅਕਾਲ ਪੁਰਖ ਦੀ ਸਰਵ ਵਿਆਪਕਤਾ ਦਿਖਾਉਣ ਲਈ ਪਰ ਅਕਬਰ ਮਰਨ ਪਿਛੋਂ ਪੂਰਬ ਵਲ ਮੂੰਹ ਕਰੀ ਪਿਆ ਹੈ ਤਾਂ ਜੋ ਚੜ੍ਹਦੇ ਸੂਰਜ ਦੀਆਂ ਕਿਰਨਾਂ ਉਸਦੇ ਮਸਤਕ ਉਤੇ ਪੈਣਾ। ਸੂਰਜ ਸਾਡੇ ਮਹਾਂ ਇਸ਼ਟ ਦਾ ਧਰੁਵਾ ਤੇ ਕੇਂਦਰ ਹੀ ਨਹੀਂ ਸਗੋਂ ਬਨਸਪਤੀ, ਜੀਵ-ਜੰਤੂ ਦੇ ਪ੍ਰਾਣਾਂ ਦਾ ਆਧਾਰ ਵੀ ਹੈ। ਅਕਬਰ ਸੂਰਜ ਨੂੰ ਅਦ੍ਰਿਸ਼ਟ ਅਕਾਲ ਸ਼ਕਤੀ ਦਾ ਪ੍ਰਤਖ ਰੂਪ ਮੰਨਦਾ ਸੀ ਅਤੇ ਅਗਨੀ, ਨੂਰ, ਰੌਸ਼ਨੀ ਦਾ ਧਿਆਨ ਤੇ ਪੂਜਾ ਉਹ ਉਚਤਮ ਆਤਮ ਸਾਧਨ ਕਰਕੇ ਮੰਨਦਾ ਸੀ। ਸੰਨ ੧੫੭੮ ਵਿਚ ਉਸਨੇ ਗੁਜਰਾਤ ਦੇ ਪਾਰਸੀ ਦਸਤੂਰ ਮਹਾਤਮਾ ਨੂੰ ਆਗਰੇ ਦਰਸ਼ਨਾਂ ਲਈ ਬੁਲਾ ਭੇਜਿਆ ਸੀ ਅਤੇ ਉਸ ਤੋਂ ਕੁਝ ਵਰ੍ਹੇ ਪਿਛੋਂ ਉਸਨੇ ਈਰਾਨ ਤੋਂ ਜ਼ਰਤੁਸਟੀ ਧਰਮ ਦੇ ਆਚਰੀਯ, ਅਰਦੇਸ਼ੀਰ ਤੇ ਕੇਵਿਆਨ ਬੁਲਵਾਏ ਸਨ ਤਾਂ ਜੋ ਉਸਨੂੰ ਸੂਰਜ ਤੇ ਅਗਨੀ ਦੀ ਮਹੱਤਤਾ ਬਾਰੇ ਗਿਆਨ ਦੇਣ।

ਵੈਸਾਖੀ ਵਾਲੇ ਦਿਨ ਸੂਰਜ ਪੂਰਬੀ ਆਕਾਸ਼ ਵਿਚ ਆਪਣੀ ਉੱਚ ਗਤੀ ਵਿਚ ਅਥਵਾ ਪੂਰਨ ਬਲ ਤੇ ਤੇਜ ਵਿਚ ਹੁੰਦਾ ਹੈ ਅਤੇ ਦਿਹਾੜਾ ਸਾਡੇ ਦੇਸ਼ ਵਿਚ ਪ੍ਰਾਚੀਨ ਸਮਿਆਂ ਤੋਂ ਬੜਾ ਮਹੱਤਤਾਪੂਰਨ ਦਿਹਾੜਾ ਮੰਨਿਆ ਜਾਂਦਾ ਰਿਹਾ ਹੈ।

ਸਿੱਖਾਂ ਵਿਚ ਵੈਸਾਖੀ ਦੀ ਆਤਮਕ ਸਨਮਾਨਤਾ ਗੁਰੂ ਨਾਨਕ ਦੇ ਸਮੇਂ ਤੋਂ ਪ੍ਰਚਲਤ ਹੋਣ ਦੀ ਸਾਖ, ਪਾਈ ਗੁਰਦਾਸ ਨੇ ਭਰੀ ਹੈ :

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*

ਭਾਈ ਗੁਰਦਾਸ ਜੀ ਦੀ ਇਸੇ ਤੁਕ ਦੇ ਆਧਾਰ ਤੋਂ ਕਈ ਵਿਦਵਾਨ ਇਉਂ ਮੰਨਦੇ ਹਨ ਕਿ ਇਹੋ ਵੈਸਾਖੀ ਗੁਰੂ ਨਾਨਕ ਦੇਵ ਜੀ ਦਾ ਜਨਮ ਦਿਹਾੜਾ ਹੈ ਅਤੇ ਇਹ ਗੁਰੂ ਨਾਨਕ ਦੇਵ ਜੀ ਦਾ ਜਨਮ ਪੁਰਬ ਹੋਣ ਕਰਕੇ ਹੀ ਇਸ ਦਿਨ ਦਸਮ ਪਾਤਸ਼ਾਹ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਖਾਲਸਾ ਪੰਥ ਸਾਜਿਆ ਸੀ।

ਕਿਵੇਂ ਭੀ ਹੋਵੇ ਵੈਸਾਖੀ ਕੇਵਲ ਇਕ ਮੌਸਮੀ ਤਿਉਹਾਰ ਹੀ ਨਹੀਂ ਸਗੋਂ ਇਹ ਅਨੇਕਾਂ ਗੋਝ ਰਹੱਸਾਂ ਦਾ ਸੂਚਕ ਹੈ ਜਿਨ੍ਹਾਂ ਰਹੱਸਾਂ ਦਾ ਕਿ ਖਾਲਸੇ ਦੀ ਸਾਜਨਾ ਨਾਲ ਗੂੜ੍ਹਾ ਸਬੰਧ ਹੈ। ਦਸਮ ਪਾਤਸ਼ਾਹ ਦਾ ਸ੍ਰੀ ਮੁਖ ਵਾਕ ਹੈ ਕਿ :

*ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।*

ਜਿਸ ਤੋਂ ਸਿੱਧ ਹੈ ਕਿ ਸਤਿਗੁਰੂ ਦਾ ਸੰਕੇਤ ਕਿਸੇ ਉੱਚਤਮ ਆਤਮਕ ਖੋਜ ਵੱਲ ਹੈ ਜਿਹੜਾ ਕਿ ਵੈਸਾਖੀ ਦੇ ਉੱਚਗਤੀ ਪ੍ਰਾਪਤ ਸੂਰਜ ਵਾਂਗਰ ਸਰਵ ਵਿਸ਼ਵ ਦਾ ਰੂਹਾਨੀ ਆਧਾਰ ਤੇ ਆਦਰਸ਼ ਹੈ।

ਦਸਮ ਪਾਤਸ਼ਾਹ ਦਾ ਖਾਸ ਰੂਪ ਕੋਈ ਐਵੇਂ ਬਾਹਰੀ ਰਹਿਤ ਬਹਿਤ ਰੱਖਣ ਵਾਲਾ ਜਾਂ ਗੁਰਦੁਆਰਿਆਂ ਦਾ ਗੋਲਕਾਧੀਸ਼ ਕਦਾਚਿਤ ਨਹੀਂ ਹੋ ਸਕਦਾ। ਉਹ ਤਾਂ ਕੋਈ ਐਸਾ ਬ੍ਰਹਮ ਗਿਆਨੀ, ਗੁਰੂ ਪ੍ਰਾਯਣ, ਉੱਚਤਮ ਆਤਮਕ ਓਜ ਵਾਲਾ ਮਨੁਸ਼ ਹੀ ਹੋ ਸਕਦਾ ਹੈ। ਜੋ ਧਰਤੀ ਉਤੇ ਸਰਵ ਸ਼ਕਤੀਮਾਨ ਅਕਾਲ ਪੁਰਖ ਦਾ ਨੁਮਾਇੰਦਾ ਜਾਂ ਵਰਤੋਂ ਹੋਣ ਦੇ ਯੋਗ ਹੋਵੇ।

ਅਬਦੁਲ ਕਰੀਮ ਜ਼ੀਲੀ ਤੇਰ੍ਹਵੀਂ ਸਦੀ ਵਿਚ ਇਕ ਮਹਾਨ ਮੁਸਲਮ ਚਿੰਤਕ ਹੋਇਆ ਹੈ ਜਿਸਦੀ ਅਰਬੀ ਭਾਸ਼ਾ ਦੀ ਪੁਸਤਕ 'ਫਸੂਸਲ ਹਿਕਮੇਂ' ਵਿਚ ਪੁਰਸ਼ੋਤਮ, ਪੂਰਨ ਪੁਰਖ ਦੀ ਵਿਆਖਿਆ ਹੈ 'ਅਕਮਲਉਲਇਨਸਾਨ' ਦੀ ਸੰਗਿਆ ਹੇਠਾਂ। ਭਾਗਵਤ ਗੀਤਾ ਵਿਚ ਭੀ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਹੈ ਕਿ ਮਨੁੱਖਾਂ ਵਿਚ ਮੈਂ ਪੁਰਸ਼ੋਤਮ ਹਾਂ। ਅਕਬਰ ਸ਼ਹਿਨਸ਼ਾਹ ਨੂੰ ਭੀ ਆਪੂ ਅਕਮਲਉਲ ਇਨਸਾਨ ਹੋਣ ਦਾ ਹੀ ਭੁਲੇਖਾ ਪਿਆ ਸੀ, ਜਿਸ ਕਾਰਣ ਸੂਰਜ ਉਸ ਦੀਆਂ ਆਤਮਕ ਰੁਚੀਆਂ ਦਾ ਕੇਂਦਰ ਬਣਿਆ ਰਿਹਾ ਸੀ। ਕਿਸੇ ਅਜਿਹੇ ਪੁਰਸ਼ੋਤਮ, ਪੂਰਨ ਪੁਰਖ ਦੀ ਉਪਜ ਆਮਦ ਹੀ ਸੰਸਾਰ ਰਚਨਾ ਦਾ ਮੁੱਖ ਮੰਤਵ ਮਹਾਨ ਜਰਮਨ ਫਿਲਾਸਫਰ ਨੀਤਸ਼ੇ ਨੇ ਪ੍ਰਚਾਰਿਆ ਹੈ :

Lo, I preach to you the superman, Superman is the meaning of the earth.

ਈਰਾਨ ਦੇ ਜਗਤ ਵਿਖਯਾਤ ਅਧਿਆਤਮਕ ਕਵੀ, ਮੌਲਾਨਾ ਰੂਮੀ ਦੀ ਪ੍ਰਸਿੱਧ ਰਚਨਾ ਮਥਨਵੀ ਵਿਚ ਅੰਕਤ ਹੈ :

**'ਦੀ ਸ਼ੈਖ ਬਚਰਾਗ ਹਮੀ ਗਸ਼ਤ ਸ਼ਹਿ**
**ਕਜ਼ ਦਾਮੋ ਦਦ ਮਲੂਲਮੋ ਇਨਸਾਨਮ ਆਰਜ਼ੂਸਤ।**
**ਗੁਫ਼ਤਮ ਕਿ ਯਾਫਤ ਮੀ ਨਸ਼ਵਦ ਜੁਸਤਹੇਮ ਮਾ**
**ਗੁਫ਼ਤ ਆਂ ਕਿ ਯਾਫਤ ਮੀ ਨਾ ਸ਼ਵਦ ਆਨਮ ਆਰਜ਼ੂਸਤ।'**

(ਕਲ੍ਹ ਤਪੱਸਵੀ ਮਹਾਰਾਜ ਹੱਥ ਵਿਚ ਦੀਵਾ ਫੜੀ ਨਗਰ ਦੇ ਗਿਰਦ-ਗਿਰਦ ਘੁੰਮ ਰਹੇ ਸਨ ਅਤੇ ਕਹਿ ਰਹੇ ਸਨ, ਯਾਰੋ, ਮੈਂ ਪਸ਼ੂਆਂ ਨੂੰ ਦੇਖ ਦੇਖ ਦੁਖੀ ਹੋ ਗਿਆ ਹਾਂ ਇਸ ਲਈ ਹੁਣ ਕਿਸੇ ਮਨੁੱਖ ਦੀ ਢੂੰਡ ਵਿਚ ਹਾਂ। ਅਸਾਂ ਆਖਿਆ "ਅਸੀਂ ਆਪ ਬਹੁਤ ਲੱਭ ਚੁਕੇ ਹਾਂ, ਪਰ ਇਹ ਵਸਤੂ ਦਬਰਲੱਭ ਹੈ।", ਤਾਂ ਤਪੱਸਵੀ ਜੀ ਨੇ ਉੱਤਰ ਦਿਤਾ, "ਜੋ ਵਸਤੂ ਦਰਲੱਭ ਹੈ, ਮੈਂ ਉਸੇ ਦੀ ਭਾਲ ਵਿਚ ਹਾਂ।")

ਕਿਸੇ ਅਜਿਹੇ ਆਦਰਸ਼ ਨੂੰ ਸਾਖਿਆਤ ਕਰਨ ਹਿਤ ਦਸਮ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖਾਲਸਾ ਸਾਜਣ ਦਾ ਕੌਤਕ ਕੀਤਾ ਸੀ। ਖਾਲਸੇ ਦਾ ਇਹ ਰੂਪ ਅਨੇਕਾਂ ਆਦਮੀਆਂ ਨੇ ਧਾਰਨ ਕੀਤਾ ਹੈ, ਪਰ ਇਸ ਦੀ ਦਾਮਨਿਕ ਚਕਾਚੁੰਧ ਵੱਲ ਅੱਖਾਂ ਪੁਟਣ ਦਾ ਹੌਂਸਲਾ ਸਾਹਸ ਕਿਸੇ ਵਿਰਲੇ ਨੇ ਹੀ ਕੀਤਾ ਹੋਵੇਗਾ। ਭੇਖਧਾਰੀ ਸੰਸਾਰੀ ਅਨੇਕ ਹਨ, ਪਰ ਖਾਲਸਾ ਦੇ ਸ਼ੁਧ ਰੂਪ ਦੀ ਪ੍ਰਾਪਤੀ ਦੀ ਅਕਾਂਕਸ਼ਾ ਰੱਖਣ ਵਾਲੇ ਕਿੰਨੇ ਕੁ ਹਨ?

# ਗੁਰੂ ਨਾਨਕ ਦਾ ਜੀਵਨ ਤੇ ਪ੍ਰਾਪਤੀਆਂ

## 1. ਜੀਵਨ ਬਿਰਤਾਂਤ

ਸੰਸਾਰ ਦੇ ਆਮ ਕਰਕੇ ਮਹਾਨ ਧਰਮਾਂ ਤੇ ਮੋਢੀਆਂ ਤੇ ਪੀਰਾਂ ਫਕੀਰਾਂ ਅਤੇ ਖ਼ਾਸ ਕਰਕੇ ਭਾਰਤ ਦੇ ਮਹਾਤਮਾਵਾਂ ਵਿਚੋਂ, ਗੁਰੂ ਨਾਨਕ ਦਾ ਇਕ ਐਸਾ ਸਥਾਨ ਹੈ, ਜਿਸ ਦੀ ਇਤਿਹਾਸਕ ਪ੍ਰਮਾਣਿਕਤਾ ਅਤੇ ਜੀਵਨੀ ਮਜ਼ਬੂਤੀ ਨਾਲ ਵਿਗਿਆਨਕ ਅਧਾਰ ਤੇ ਟਿਕੀ ਹੋਈ ਹੈ। ਗੁਰੂ ਨਾਨਕ ਦਾ ਜਨਮ ੧੫ ਅਪ੍ਰੈਲ ੧੪੬੯ ਈ: ਨੂੰ ਉਸ ਸਥਾਨ ਤੇ ਹੋਇਆ ਜਿਸ ਨੂੰ ਅੱਜ ਅਸੀਂ ਨਨਕਾਣਾ ਸਾਹਿਬ ਆਖਦੇ ਹਾਂ। ਇਹ ਸਥਾਨ ਦੇਸ਼ ਦੀ ਵੰਡ ਮਗਰੋਂ ਪੱਛਮੀ ਪਾਕਿਸਤਾਨ ਵਿਚ ਚਲਿਆ ਗਿਆ। ਉਹਨਾਂ ਦਾ ਜਨਮ ਇਕ ਉੱਚ ਜਾਤ ਦੇ ਖੱਤਰੀ ਤੇ ਰੱਜੇ ਪੁੱਜੇ ਖਾਨਦਾਨ ਵਿਚ ਹੋਇਆ, ਜੋ ਇਕ ਚੰਗੇ ਸੋਹਣੇ ਕੰਮ ਤੇ ਲੱਗਾ ਹੋਇਆ ਸੀ। ਉਹਨਾਂ ਦਾ ਪਿਤਾ ਰਾਏ ਕਾਲੂ ਇਕ ਧਨਵਾਨ ਤੇ ਅਸਰ ਰਸੂਖ ਵਾਲਾ ਵਿਅਕਤੀ ਤੇ ਉਸ ਪਿੰਡ ਦਾ ਪਟਵਾਰੀ ਸੀ, ਜਿਸ ਦਾ ਵੱਡਾ ਜ਼ਿਮੀਂਦਾਰ ਤਲਵੰਡੀ ਵਿਚ ਹੀ ਰਹਿੰਦਾ ਸੀ। ਗੁਰੂ ਨਾਨਕ ਦੇਵ ਜੀ ਦੇ ਜਨਮ ਮਗਰੋਂ ਇਸ ਪਿੰਡ ਦਾ ਨਾਂ ਤਲਵੰਡੀ ਦੀ ਥਾਂ ਨਨਕਾਣਾ ਸਾਹਿਬ ਪੈ ਗਿਆ। ਛੋਟੀ ਉਮਰ ਵਿਚ ਹੀ ਨਾਨਕ ਜੀ ਨੂੰ ਪਿੰਡ ਦੇ ਸਕੂਲ ਵਿਚ ਪੜ੍ਹਨੇ ਪਾਇਆ ਗਿਆ ਜਿਥੇ ਹਿੰਦੂ ਤਰਜ਼ ਦੇ ਮੁਢਲੀ ਵਿਦਿਆ ਦਿੱਤੀ ਜਾਂਦੀ ਸੀ। ਇਸ ਤਰ੍ਹਾਂ ਦੀਆਂ ਸਾਖੀਆਂ ਚਲਦੀਆਂ ਹਨ ਕਿ ਨਾਨਕ ਨੇ ਨਿਸਚਤ ਸਮੇਂ ਤੋਂ ਪਹਿਲਾਂ ਹੀ ਸਬਕ ਯਾਦ ਕਰ ਲੈਣੇ। ਇਹ ਵੀ ਦੱਸਿਆ ਗਿਆ ਹੈ ਕਿ ਉਹਨਾਂ ਪੜ੍ਹਾਈ ਪੂਰੀ ਕਰਨ ਦੀ ਥਾਂ ਪਾਠਸ਼ਾਲਾ ਦੀ ਪੜ੍ਹਾਈ ਵਿੱਚੇ ਹੀ ਛੱਡ ਦਿੱਤੀ। ਏਸੇ ਤਰ੍ਹਾਂ ਜਦੋਂ ਉਹਨਾਂ ਨੂੰ ਮਦਰੱਸੇ ਪੜ੍ਹਨੇ ਪਾਇਆ ਗਿਆ ਜਿਥੇ ਕਿ ਇਸਲਾਮੀ ਤਰੀਕੇ ਦੀ ਪੜ੍ਹਾਈ ਕਰਾਈ ਜਾਂਦੀ ਸੀ ਤਾਂ ਉਹਨਾਂ ਨੇ ਆਪਣੇ ਦਿਮਾਗ ਦੀ ਏਡੀ ਸੂਝ ਵਿਖਾਈ ਕਿ ਮੌਲਵੀ ਜੀ ਨੂੰ ਇਹ ਮੰਨਣਾ ਪਿਆ ਕਿ ਨਾਨਕ ਜੀ ਨੂੰ ਸਕੂਲ ਵਿਚ ਅੱਗੇ ਪੜ੍ਹਨ ਦੀ ਲੋੜ ਨਹੀਂ ਕਿਉਂਕਿ ਦੂਜਿਆਂ ਬੱਚਿਆਂ ਦੇ ਉਲਟ ਨਾਨਕ ਦੇਵ ਇਕ ਅਸਾਧਾਰਨ ਦਿਮਾਗ ਤੇ ਬੁੱਧੀ ਵਾਲਾ ਬਾਲਕ ਸੀ। ਜਿਵੇਂ ਕਿ ਇਹ ਗੱਲ ਕੁਦਰਤੀ ਹੁੰਦੀ ਹੈ, ਉਹਨਾਂ ਦੇ ਪਿਤਾ ਦੀ ਇਹ ਬੜੀ ਰੀਝ ਸੀ ਕਿ ਉਹਨਾਂ ਦਾ ਪੁੱਤਰ ਵੱਧ ਤੋਂ ਵੱਧ ਪੜ੍ਹਾਈ ਕਰੇ ਤੇ ਲਾਇਕ ਬਣੇ, ਸੋ ਉਸ ਫੈਸਲਾ ਕੀਤਾ ਕਿ ਜੇਕਰ ਨਾਨਕ ਜੀ ਨੂੰ ਆਪਣੇ ਪਿਤਾ ਦੀ ਪਟਵਾਰੀ ਵਾਲੀ ਨੌਕਰੀ ਚੰਗੀ ਨਾ ਲੱਗੇ ਤਾਂ ਉਹ ਪਿਤਾ ਪੁਰਖੀ ਵਪਾਰ ਦਾ ਕੰਮ ਹੀ ਤੋਰ ਲਵੇ। ਉਹਨੀਂ ਦਿਨੀਂ ਸੇਵਾ ਦੇ ਨਿਯਮਾਂ ਅਨੁਸਾਰ ਪਿਤਾ ਮਗਰੋਂ ਪੁੱਤਰ ਹੀ ਉਸੇ ਦੇ

ਰਿਟਾਇਰ ਹੋਣ ਮਗਰੋਂ ਉਸੇ ਪਦਵੀ ਤੇ ਕੰਮ ਕਰਦਾ ਸੀ। ਸੱਚਾ ਸੌਦਾ ਸ਼ਹਿਰ ਜੋ ਪੱਛਮੀ ਪਾਕਿਸਤਾਨ ਵਿਚ ਰਹਿ ਗਿਆ ਹੈ, ਉਸ ਅਸਥਾਨ ਦੀ ਯਾਦ ਦਿਵਾਉਂਦਾ ਹੈ ਜਿਥੇ ਕਿ ਨਾਨਕ ਜੀ ਨੇ ਇਹ ਸਿਧ ਕਰ ਵਿਖਾਇਆ ਕਿ ਵਪਾਰ ਦੇ ਉੱਚੇ ਅਸੂਲ ਉਹਨਾਂ ਦੀ ਸਮਝ ਮੁਤਾਬਕ ਕਿਹੋ ਜਿਹੇ ਹੋਣੇ ਚਾਹੀਦੇ ਹਨ। ਵਪਾਰ ਕਰਨ ਲਈ ਪਿਤਾ ਵਲੋਂ ਉਹਨਾਂ ਨੂੰ ਜੋ ਰਕਮ ਦਿੱਤੀ ਗਈ ਸੀ, ਉਸ ਨਾਲ ਹੋਰ ਮੁਨਾਫਾ ਕਮਾਉਣ ਦੀ ਥਾਂ, ਉਹਨਾਂ ਇਹ ਰਕਮ ਸਾਧੂਆਂ ਦੇ ਇਕ ਟੋਲੇ ਨੂੰ ਦਾਨ ਕਰ ਦਿਤੀ, ਜਿਹੜੇ ਕਿ ਕਈ ਦਿਨਾਂ ਦੇ ਭੁੱਖੇ ਭਾਣੇ ਫਿਰ ਰਹੇ ਹਨ। ਸੁਲਤਾਨਪੁਰ ਦਾ ਨਗਰ ਜਿਹੜਾ ਕਿ ਹੁਣ ਪੰਜਬ ਵਿਚ ਹੀ ਹੈ, ਸੋਲ੍ਹਵੀਂ ਸਦੀ ਦੇ ਵੇਲੇ ਕੇਂਦਰੀ ਏਸ਼ੀਆ ਤੋਂ ਹਿੰਦੁਸਤਾਨ ਦੇ ਦੱਖਣ ਵੱਲ ਜਾਂਦਿਆਂ ਸ਼ਾਹਰਾਹ ਉਪਰ ਇਕ ਬਹੁਤ ਵੱਡਾ ਵਪਾਰਕ ਸ਼ਹਿਰ ਸੀ ਤੇ ਲੋਧੀ ਖਾਨਦਾਨ ਦੇ ਸ਼ਕਤੀਵਰ ਨਵਾਬ ਦੌਲਤ ਖਾਂ ਦਾ ਹੈਡਕੁਆਰਟਰ ਸੀ। ਨਵਾਬ ਦੌਲਤ ਖਾਂ ਲੋਧੀ-ਸੁਲਤਾਨਾਂ ਵਿਚੋਂ ਕੋਈ ਆਮ ਵਿਅਕਤੀ ਨਹੀਂ ਸੀ, ਸਗੋਂ ਦਿੱਲੀ ਦੇ ਬਾਦਸ਼ਾਹ ਦਾ ਕਰੀਬੀ ਰਿਸ਼ਤੇਦਾਰ ਹੋਣ ਕਾਰਣ, ਉੱਤਰੀ ਭਾਰਤ ਦੇ ਇਲਾਕੇ ਵਿਚ ਇਕ ਬੜਾ ਤਾਕਤਵਰ ਵਿਅਕਤੀ ਸਮਝਿਆ ਜਾਂਦਾ ਸੀ। ਇਤਿਹਾਸ ਦੱਸਦਾ ਹੈ ਕਿ ਉਹ ਆਪਣੇ ਵਕਤਾਂ ਦਾ ਇਕ ਤਾਕਤਵਰ ਨਵਾਬ ਸੀ ਜਿਸ ਦੇ ਮਨ ਵਿਚ ਦਿੱਲੀ ਦੇ ਤਖਤ ਅਤੇ ਸਾਰੇ ਉਤਰੀ ਭਾਰਤ ਦਾ ਮਾਲਕ ਬਣ ਬੈਠਣ ਦੀ ਇੱਛਾ ਕਰਵਟਾਂ ਲੈ ਰਹੀ ਸੀ ਅਤੇ ਏਸੇ ਮਨੋਰਥ ਲਈ ਉਸ ਨੇ ਉਸ ਵੱਡੀ ਸਾਜਸ਼ ਵਿਚ ਹਿੱਸਾ ਲਿਆ, ਜਿਸ ਦੇ ਫਲਸਰੂਪ ਬਾਬਰ ਦਾ ਹਮਲਾ ਹੋਇਆ ਤੇ ਪਾਨੀਪਤ ਦੀ ਪਹਿਲੀ ਲੜਾਈ ਕਾਰਨ ਹਿੰਦੁਸਤਾਨ ਵਿਚ ਮੁਗਲ ਸਾਮਰਾਜ ਦਾ ਮੁੱਢ ਬੱਝਿਆ। ਇਸ ਦੌਲਤ ਖਾਂ ਲੋਧੀ ਨੇ ਸੁਲਤਾਨਪੁਰ ਦੇ ਤਰੱਕੀ ਕਰ ਰਹੇ ਨਗਰ ਨੂੰ ਮੁੜ ਉਸਾਰਿਆ। ਇਹ ਸ਼ਹਿਰ ਦੂਸਰੀ ਸਦੀ ਵਿਚ ਬੋਧੀ ਵਿਹਾਰ ਦਾ ਇਕ ਪੁਰਾਣਾ ਸਥਾਨ ਸੀ। ਇਤਿਹਾਸ ਦਾ ਇਹ ਇਕ ਰਹੱਸਮਈ ਕਾਨੂੰਨ ਜਾਪਦਾ ਹੈ ਕਿ ਜੇਕਰ ਕੋਈ ਨਗਰ ਜਾਂ ਸਥਾਨ ਪਹਿਲੇ ਧਾਰਮਿਕ ਤੌਰ ਤੇ ਪਵਿੱਤਰ ਰਿਹਾ ਹੋਵੇ, ਉਹ ਹਮੇਸ਼ਾ ਹੀ ਪਵਿੱਤਰ ਸਥਾਨ ਰਹਿੰਦਾ ਹੈ ਅਤੇ ਉਹ ਕਾਨੂੰਨ ਇਹ ਵੀ ਦੱਸਦਾ ਹੈ ਕਿ ਉਥੇ ਹਰ ਸਮੇਂ ਸਭਿਆਚਾਰ ਤੇ ਹੋਰ ਮਾਨਵੀਂ ਸਰਗਰਮੀਆਂ ਦੀਆਂ ਰਵਾਇਤਾਂ ਵਧਦੀਆਂ ਫੁਲਦੀਆਂ ਹਨ। ਅਜਿਹੇ ਹੀ ਕਿਸੇ ਰਹੱਸਮਈ ਕਾਨੂੰਨ ਦੇ ਮੁਤਾਬਕ ਇਹ ਸੁਲਤਾਨਪੁਰ ਨਾ ਸਿਰਫ ਮਹਿਲਾਂ, ਬਾਗਾਂ ਤੇ ਹੋਰ ਸ਼ਾਨਦਾਰ ਸ਼ਾਹੀ ਇਮਾਰਤਾਂ ਵਾਲਾ ਇਕ ਤਰੱਕੀ ਕਰ ਰਿਹਾ ਸ਼ਹਿਰ ਹੀ ਬਣ ਗਿਆ ਸਗੋਂ ਇਸਲਾਮਿਕ ਵਿਦਿਆ ਤੇ ਖੋਜ ਦਾ ਇਕ ਕੇਂਦਰ ਵੀ ਬਣਿਆ। ਇਕ ਸਮੇਂ ਬਾਦਸ਼ਾਹ ਸ਼ਾਹਜਹਾਂ ਦੇ ਦੋ ਵੱਡੇ ਸ਼ਹਿਜ਼ਾਦੇ ਦਾਰਾ ਸ਼ਿਕੋਹ ਅਤੇ ਔਰੰਗਜ਼ੇਬ - ਜੋ ਸੁਭਾਅ ਤੋਂ ਇਕ ਦੂਜੇ ਨਾਲ ਬਿਲਕੁਲ ਹੀ ਵਖਰੇ-ਵਖਰੇ ਸਨ - ਇਸ ਥਾਂ ਇਸਲਾਮੀ ਵਿਦਿਆ ਤੇ ਧਰਮ ਸ਼ਾਸਤਰ ਸਿੱਖਣ ਲਈ ਆਏ ਸਨ। ਇਹ ਉਹੀ ਸੁਲਤਾਨਪੁਰ ਸੀ, ਜੋ ਬਾਅਦ ਵਿਚ ਯੁਵਕ ਨਾਨਕ ਜੀ ਦੇ ਲੋਧੀ ਨਵਾਬ ਕੋਲ ਨੌਕਰੀ ਕਰਨ ਆਉਣ ਤੇ ਫਿਰ ਉਹਨਾਂ ਵਲੋਂ ਪਰਮਾਤਮਾ ਦੇ ਹੁਕਮ ਨੂੰ ਪ੍ਰਗਟ ਕਰਨ ਤੇ ਸੁਲਤਾਨਪੁਰ ਸਾਹਿਬ ਜਾਂ ਪਵਿੱਤਰ ਸੁਲਤਾਨਪੁਰ ਕਰਕੇ ਪ੍ਰਸਿੱਧ ਹੋਇਆ ਹੈ। ਇਸ ਸਥਾਨ ਨੂੰ ਬੋਧੀਆਂ ਨੇ ਵੀ ਪਵਿੱਤਰ ਕੀਤਾ ਹੈ। ਨਾਨਕ ਜੀ ਦੀ ਵੱਡੀ ਭੈਣ ਬੀਬੀ ਨਾਨਕੀ ਦਾ ਪਤੀ ਵੀ ਸੁਲਤਾਨਪੁਰ ਵਿਚ ਹੀ ਨਵਾਬ ਦੇ ਅਧੀਨ ਮੁਲਾਜ਼ਮਤ ਕਰਦਾ ਸੀ ਤੇ ਇਹੀ ਉੱਪਲ ਖਤਰੀ ਸੀ ਜਿਸ ਨੇ ਨਾਨਕ ਜੀ ਦੇ ਪਿਤਾ

ਮਹਿਤਾ ਕਾਲੂ ਦੀ ਨਾਨਕ ਦੇ ਭਵਿੱਖ ਸਬੰਧੀ ਪਰੇਸ਼ਾਨੀ ਨੂੰ ਦੂਰ ਕਰਨ ਲਈ ਨਾਨਕ ਜੀ ਨੂੰ ਸਰਕਾਰੀ ਨੌਕਰੀ ਦਿਵਾਉਣ ਦੀ ਪੇਸ਼ਕਸ਼ ਕੀਤੀ ਸੀ। ਇਹਨਾਂ ਹਾਲਤਾਂ ਵਿਚ ਹੀ, ਜਿਵੇਂ ਕਿ ਜਨਮ ਸਾਖੀਆਂ ਸਾਨੂੰ ਦੱਸਦੀਆਂ ਹਨ, ਨਾਨਕ ਜੀ ਤਲਵੰਡੀ ਤੋਂ ਚਲਕੇ 'ਪੰਜਾਂ ਦਿਨਾਂ ਦੇ ਸਫਰ' ਮਗਰੋਂ ਸੁਲਤਾਨਪੁਰ ਪੁੱਜੇ ਤੇ ਜਦੋਂ ਤਕਰੀਬਨ ਸੌ ਮੀਲ ਦਾ ਸਫਰ ਕਰਨ ਮਗਰੋਂ ਉਹ ਆਪਣੀ ਭੈਣ ਦੇ ਘਰ ਪਹੁੰਚੇ ਤਾਂ ਉਹਨਾਂ ਦੀ ਭੈਣ ਬੀਬੀ ਨਾਨਕੀ ਆਪਣੇ ਛੋਟੇ ਵੀਰ ਦੇ ਚਰਨ ਛੂਹਣ ਲਈ ਨਿਉਂ ਪਈ, ਹਾਲਾਂਕਿ ਹਿੰਦੂ ਰਵਾਇਤ ਦੇ ਇਹ ਗੱਲ ਉਲਟ ਹੈ। ਨਾਨਕ ਜੀ ਨੇ ਇਸ ਗੱਲ ਦਾ ਰੋਸ ਕਰਦਿਆਂ ਕਿਹਾ ਕਿ ਚੂੰਕਿ ਤੁਸੀਂ ਵੱਡੇ ਭੈਣ ਜੀ ਹੋ ਇਸ ਲਈ ਮੇਰਾ ਹੀ ਤੁਹਾਡੇ ਪੈਰ ਛੂਹਣ ਦਾ ਫਰਜ਼ ਬਣਦਾ ਹੈ। ਤਾਂ ਜਿਵੇਂ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਲਿਖਦੀ ਹੈ, ਨਾਨਕੀ ਨੇ ਉਤਰ ਦਿਤਾ :

"ਤੂੰ ਸੱਚ ਆਖਦਾ ਹੈਂ, ਪਰ ਤੂ ਆਦਮੀ ਹੋਵੇਂ ਤਾਂ ਏਹ, ਬਾਤਾਂ ਕਰਾਂ ਅਤੇ ਤੂੰ ਤਾਂ ਮੈਨੂੰ ਪਰਮੇਸ਼ਰ ਹੀ ਨਜ਼ਰ ਆਂਵਦਾ ਹੈਂ ............"

ਦੌਲਤ ਖਾਂ ਨੇ ਨਾਨਕ ਜੀ ਨੂੰ ਆਪਣੇ ਮੋਦੀਖਾਨੇ ਦਾ ਮੁਖੀ ਨਿਯੁਕਤ ਕਰ ਦਿਤਾ। ਇਹ ਪਦਵੀਂ ਬੜੇ ਹੀ ਵਿਸ਼ਵਾਸ਼ ਵਾਲੇ ਬੰਦੇ ਨੂੰ ਹੀ ਦਿੱਤੀ ਜਾਂਦੀ ਸੀ ਤੇ ਜੇ ਕੋਈ ਚਾਹੇ ਤਾਂ ਇਸ ਪਦਵੀ ਦੀ ਬਦੌਲਤ ਬਹੁਤ ਕਮਾ-ਖਾ ਵੀ ਸਕਦਾ ਸੀ ਪਰ ਨਾਨਕ ਜੀ ਨੇ ਆਪਣੇ ਸਾਰੇ ਹਿਸਾਬ-ਕਿਤਾਬ ਨੂੰ ਪੂਰੀ ਈਮਾਨਦਾਰੀ ਨਾਲ ਨਜਿਠਿਆ ਜਿਸ ਨਾਲ ਖਾਨ ਨੂੰ ਪੂਰੀ ਪੂਰੀ ਤਸੱਲੀ ਸੀ। ਏਥੇ ਜਦੋਂ ਨਾਨਕ ਜੀ ਉਨ੍ਹੀਆਂ ਵਰ੍ਹਿਆਂ ਦੇ ਹੋਏ, ਤਾਂ ਉਨ੍ਹਾਂ ਦੀ ਸ਼ਾਦੀ ਬਟਾਲੇ ਦੇ ਉੱਚ ਜਾਤੀਏ ਮੂਲਚੰਦ ਖੱਤਰੀ ਦੀ ਸਪੁੱਤਰੀ ਨਾਲ ਕਰ ਦਿੱਤੀ ਗਈ। ਉਸ ਥਾਂ ਤੇ ਜਿਥੇ ਉਹਨਾਂ ਦੀ ਸ਼ਾਦੀ ਕੀਤੀ ਗਈ ਸੀ, ਐਸ ਵੇਲੇ ਇਕ ਸ਼ਾਨਦਾਰ ਗੁਰਦੁਆਰਾ ਬਣਿਆ ਹੋਇਆ ਹੈ। ਏਥੇ ਸੁਲਤਾਨਪੁਰ ਹੀ, ਉਹਨਾਂ ਦੇ ਦੋ ਪੁੱਤਰ ਵੱਡਾ ਸ੍ਰੀਚੰਦ ੧੪੯੪ ਵਿਚ ਅਤੇ ਛੋਟਾ ਲਖਮੀ ਚੰਦ ੧੪੯੯ ਵਿਚ ਪੈਦਾ ਹੋਏ। ਵੱਡਾ ਪੁੱਤਰ ਸ੍ਰੀਚੰਦ ਸ਼ੁਰੂ ਤੋਂ ਹੀ ਸਾਧੂ ਸੁਭਾਅ ਤੇ ਧਾਰਮਕ ਖਿਆਲਾਂ ਵਾਲਾ ਸੀ। ਉਸ ਨੇ ਮਗਰੋਂ ਸਿੱਖ ਉਦਾਸੀਨ ਸੰਪਰਦਾ ਕਾਇਮ ਕੀਤੀ, ਜਿਸ ਨੇ ਪਿਛਲੇ ਪੰਜ ਸੌ ਸਾਲਾਂ ਵਿਚ ਸਿੱਖ ਧਰਮ ਦੇ ਇਤਿਹਾਸ ਵਿਚ ਬੜਾ ਸ਼ਾਨਦਾਰ ਹਿਸਾ ਪਾਇਆ ਹੈ। ਛੋਟਾ ਪੁੱਤਰ ਲਖਮੀ ਚੰਦ ਸੰਸਾਰੀ ਆਦਮੀ ਸੀ, ਜਿਸ ਨੇ ਆਪਣੇ ਉਤਰ ਅਧਿਕਾਰੀਆਂ ਨਾਲ ਨਾਨਕ ਜੀ ਦੀ ਕੁਲ ਨੂੰ ਚਲਦਿਆਂ ਰੱਖਿਆ ਤੇ ਹੁਣ ਵੀ ਪੰਜਾਬ ਤੇ ਇਸ ਤੋਂ ਬਾਹਰ ਬੜੀ ਸਤਿਕਾਰ ਭਰੀ ਥਾਂ ਹੈ।

ਨਾਨਕ ਜੀ ਦੇ ਜੀਵਨ ਵਿਚ ੨੭ ਸਾਲ ਦੀ ਉਮਰ ਵਿਚ ਇਕ ਖਾਸ ਮੋੜ ਆਇਆ। ਇਹਨਾਂ ਦਿਨਾਂ ਵਿਚ, ਨਾਨਕ ਜੀ ਆਪਣੇ ਸਰਕਾਰੀ ਕੰਮ ਧੰਦੇ ਕਰਦਿਆਂ ਹੋਇਆਂ, ਸਮਾਧੀ ਅਵਸਥਾ ਵਿਚ ਲੀਨ ਹੋ ਕੇ ਪਰਮਾਤਮਾ ਦੇ ਧਿਆਨ ਵਿਚ ਮਗਨ ਹੋ ਜਾਂਦੇ। ਅਜਿਹੇ ਇਕ ਮੌਕੇ ਉਪਰ ਜਦੋਂ ਨਾਨਕ ਜੀ ਮੋਦੀਖਾਨੇ ਵਿਚ ਸਰਕਾਰੀ ਵਸਤਾਂ ਤੋਲ ਰਹੇ ਸਨ ਤੇ ਉਹ ਤੇਰਾਂ ਦੀ ਗਿਣਤੀ ਤੇ ਖਲੋ ਗਏ। ਤੇਰਾ ਦਾ ਪੰਜਾਬੀ ਵਿਚ ਭਾਵ 'ਮੈਂ ਤੇਰਾ ਹਾਂ' ਵੀ ਹੈ। ਇਸ ਗਿਣਤੀ ਅਥਵਾ ਧਾਰਨ ਤੇ ਆ ਕੇ ਅੱਗੋਂ ਨਾਨਕ ਜੀ ਬਿਨਾਂ ਕੋਈ ਹਿਸਾਬ-ਕਿਤਾਬ ਰੱਖਿਆਂ ਤੇਰਾਂ-ਤੇਰਾਂ ਦੀ ਧਾਰਨ ਜੋਖੀ ਜਾ ਰਹੇ ਸਨ ਤੇ ਨਾਲ ਹੀ ਤੇਰਾ ਤੇਰਾ ਆਖੀ ਜਾ ਰਹੇ ਸਨ। ਜਿਵੇਂ ਕਿ ਕਿਸੇ ਹੋਰ ਥਾਂ ਵੀ ਇਹੋ ਜਿਹੀ ਹਾਲਤ ਹੋ

ਸਕਦੀ ਹੈ, ਨਵਾਬ ਦੌਲਤ ਖਾਂ ਪਾਸ ਇਹ ਸ਼ਿਕਾਇਤਾਂ ਜਾਣ ਲਗ ਪਈਆਂ ਕਿ ਏਡੀ ਉੱਚੀ ਪਦਵੀ ਤੇ ਲਗਿਆ ਹੋਇਆ ਹਿੰਦੂ ਕਰਮਚਾਰੀ ਸਰਕਾਰ ਦੇ ਭੰਡਾਰ ਨੂੰ ਅੰਨ੍ਹੇ ਵਾਹ ਲੁਟਾਈ ਜਾ ਰਿਹਾ ਹੈ। ਥੋੜ੍ਹੇ ਜਿਹੇ ਦਿਨਾਂ ਮਗਰੋਂ ਹੀ, ਜਦੋਂ ਕਿ ਨਾਨਕ ਜੀ ਬਾਰੇ ਇਸ ਮੋਦੀਖਾਨੇ ਵਿਚੋਂ ਇਸ ਤਰ੍ਹਾਂ ਬੇਹਿਸਾਬੀ ਰਾਸ਼ਨ ਵੰਡਣ ਦੀ ਪੜਤਾਲ ਲਈ ਲੋਧੀ ਨਵਾਬ ਵਿਚਾਰ ਕਰ ਰਿਹਾ ਸੀ, ਤਾਂ ਨਾਨਕ ਜੀ ਨਿਤਾਪ੍ਰਤੀ ਵਾਂਗ ਨਾਲ ਵਹਿੰਦੀ ਛੋਟੀ ਨਦੀ ਵਿਚ ਸਵੇਰੇ ਇਸ਼ਨਾਨ ਕਰਨ ਗਏ। ਇਹ ਨਦੀ ਉਹਨੀਂ ਦਿਨੀਂ ਸੁਲਤਾਨਪੁਰ ਸ਼ਹਿਰ ਦੇ ਨਾਲ ਕਰਕੇ ਸਾਰਾ ਸਾਲ ਹੀ ਵਹਿੰਦੀ ਰਹਿੰਦੀ ਸੀ। ਇਹ ਬੇਈਂ ਨਦੀ ਹਾਲੇ ਵੀ ਉਥੇ ਹੈ ਪਰ ਜਾਂ ਤਾਂ ਸਿਰਫ ਬਾਰਸ਼ਾਂ ਦੇ ਦਿਨਾਂ ਵਿਚ ਹੀ ਵਗਦੀ ਹੈ ਜਾਂ ਫਿਰ ਜਦੋਂ ਉੱਚੇ ਪਹਾੜਾਂ ਉਪਰ ਬਰਫ ਪੰਘਰ ਰਹੀ ਹੋਵੇ। ਸਾਖੀ ਦਸਦੀ ਹੈ ਕਿ ਨਾਨਕ ਜੀ ਇਸਨਾਨ ਕਰਨ ਲਈ ਬੇਈਂ ਨਦੀ ਵਿਚ ਵੜਨ ਮਗਰੋਂ ਪੂਰੇ ਤਿੰਨ ਦਿਨ ਉਥੇ ਹੀ ਅਲੋਪ ਰਹੇ। ਲੋਕੀ ਇਹ ਅਨੁਮਾਨ ਲਾ ਰਹੇ ਸਨ ਕਿ ਉਹ ਵਿਚੇ ਹੀ ਗੁੰਮ ਹੋ ਗਏ ਹਨ। ਚੌਥੇ ਦਿਨ ਦੀ ਸਵੇਰ ਨੂੰ ਨਾਨਕ ਜੀ ਨਦੀ ਤੋਂ ਬਾਹਰ ਨਿਕਲੇ ਤੇ ਉਸ ਥਾਂ ਕੰਢੇ ਤੇ ਪੁਜੇ ਜਿਥੇ ਉਹਨਾਂ ਦਾ ਸੇਵਕ ਤੇ ਜੀਵਨ ਭਰ ਦਾ ਸਾਥੀ ਮਰਦਾਨਾ ਉਹਨਾਂ ਦੇ ਵਸਤਰ ਲੈ ਕੇ ਉਡੀਕ ਵਿਚ ਖਲੋਤਾ ਹੋਇਆ ਸੀ। ਨਦੀ ਵਿਚੋਂ ਨਿਕਲਣ ਵੇਲੇ ਜੋ ਸ਼ਬਦ ਉਹਨਾਂ ਨੇ ਸਭ ਤੋਂ ਪਹਿਲਾ ਕਹੇ, ਉਹਨਾਂ ਦਾ ਸਾਖੀਆਂ ਵਿਚ ਜ਼ਿਕਰ ਕੀਤਾ ਗਿਆ ਹੈ। ਉਹਨਾਂ ਕਿਹਾ ਸੀ 'ਨਾ ਕੋ ਹਿੰਦੂ ਨਾ ਕੋ ਮੁਸਲਮਾਨ।' ਦੋ ਵਿਰੋਧੀ ਅਤੇ ਮੁਕਾਬਲੇ ਦੀਆਂ ਸਭਿਆਵਾਂ ਆਰੀਅਨ ਤੇ ਇਸਲਾਮੀ ਨੂੰ ਨੇੜੇ ਲਿਆਉਣ ਲਈ ਅਤੇ ਇਹ ਵਿਖਾਉਣ ਲਈ ਇਹਨਾਂ ਦੋਹਾ ਦੀ ਡੂੰਘਾਈ ਵਿਚ ਇਕੋ ਹੀ ਕੋਈ ਸਾਂਝੀ ਚੀਜ਼ ਹੈ, ਗੁਰੂ ਨਾਨਕ ਜੀ ਦੇ ਰੱਬੀ ਮਿਸ਼ਨ ਨੂੰ ਸ਼ੁਰੂ ਕਰਨ ਲਈ ਇਹੀ ਇਕ ਠੀਕ ਤਰੀਕਾ ਸੀ। ਜਿਹੜੇ ਲੋਕ ਯੋਗ ਦੇ ਅਸੂਲ ਤੇ ਰਵਾਇਤਾਂ ਨੂੰ ਸਮਝਦੇ ਹਨ, ਉਹ ਇਹ ਸਮਝਦੇ ਹਨ ਕਿ ਡੂੰਘੇ ਪਾਣੀ ਹੇਠ ਦਿਨਾਂ ਤੇ ਮਹੀਨਿਆਂ ਬੱਧੀ ਜਲਸਤੰਭਾ ਸਮਾਧੀ ਲਗਾਣੀ ਇਕ ਯੋਗ ਜੁਗਤ ਹੈ ਜੋ ਕਿ ਜਾਂ ਤਾਂ ਉਚਿਤ ਸਾਧਨਾਂ ਰਾਹੀਂ ਪ੍ਰਾਪਤ ਕੀਤੀ ਜਾ ਸਕਦੀ ਹੈ ਤੇ ਜਾਂ ਫਿਰ ਜਨਮ ਤੋਂ ਹੀ ਜਨਮ ਸਿੱਧੀ ਰਾਹੀਂ ਪਰਮਾਤਮਾ ਦੀ ਮਿਹਰ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਮੰਨੇ ਪ੍ਰਮੰਨੇ ਯੋਗ ਸਾਧਨ ਦੇ ਦ੍ਰਿਸ਼ਟੀਕੋਨ ਤੋਂ ਪੂਰੇ ਤਿੰਨ ਦਿਨਾਂ ਲਈ ਨਾਨਕ ਜੀ ਦੇ ਬੇਈਂ ਨਦੀ ਵਿਚ ਅਲੋਪ ਰਹਿਣ ਬਾਰੇ ਹੋਰ ਕਿਸੇ ਖੋਜ ਜਾਂ ਕਾਰਨ ਵੱਲ ਜਾਣ ਦੀ ਲੋੜ ਨਹੀਂ ਰਹਿੰਦੀ। ਸਾਰੀਆਂ ਹੀ ਜਨਮ ਸਾਖੀਆਂ ਇਹ ਗੱਲ ਮੰਨਦੀਆਂ ਹਨ ਕਿ ਜਲਸਤੰਭਾ ਸਮਾਧੀ ਰਾਹੀਂ ਹੀ ਗੁਰੂ ਨਾਨਕ ਜੀ ਨੇ ਪਹਿਲਾ ਦੈਵੀ ਗਿਆਨ ਪ੍ਰਾਪਤ ਕੀਤਾ ਅਤੇ ਇਥੋਂ ਹੀ ਇਕ ਨਵੇਂ ਧਰਮ ਤੇ ਜੀਵਨ ਢੰਗ ਦੀ ਬੁਨਿਆਦ ਰੱਖਣ ਲਈ ਉਹਨਾਂ ਆਪਣੇ ਮਿਸ਼ਨ ਦਾ ਆਰੰਭ ਕੀਤਾ। ਗਿਆਨ ਅਥਵਾ ਆਕਾਸ਼ਵਾਣੀ ਕਿਸੇ ਵਿਅਕਤੀ ਦੇ ਮਨ ਵਿਚ ਉਪਜੀ ਕੋਈ ਮਨੋਵਿਗਿਆਨ ਵਿਧੀ ਨਹੀਂ, ਇਹ ਤਾਂ ਅਸਲੀਅਤ ਨਾਲ ਜੁੜਨਾ ਹੈ ਤੇ ਕੋਈ ਵਿਅਕਤੀ ਆਪਣੇ ਹੀ ਮਾਨਸਕ ਸਾਧਨ ਰਾਹੀਂ ਕੋਈ ਅਧਿਆਤਮਕ ਅਵਿਸ਼ਕਾਰ ਨਹੀਂ ਕਰ ਸਕਦਾ, ਸਗੋਂ ਉਸਦਾ ਸਾਹਮਣਾ ਰੱਬ ਨਾਲ ਮੇਲ ਹੁੰਦਾ ਹੈ। ਇਹੀ ਵਿਲਿਖੱਲਣਤਾ ਇਕ ਬੁਨਿਆਦੀ ਗੱਲ ਹੈ ਇਸ ਮਗਰੋਂ ਹੀ ਨਾਨਕ, ਗੁਰੂ ਨਾਨਕ ਅਰਥਾਤ ਦੁਨੀਆਂ ਦਾ ਗੁਰੂ ਬਣਿਆ। ਇਸ ਘਟਨਾ ਨੂੰ ਜਨਮ ਸਾਖੀਆਂ ਵਿਚ ਇਹਨਾਂ ਸ਼ਬਦਾਂ ਵਿਚ ਦੱਸਿਆ ਗਿਆ ਹੈ :

'ਆਗਿਆ ਪਰਮੇਸ਼ਰ ਦੀ ਹੋਈ। ਤਬ ਬਾਬਾ ਨਾਨਕ ਜੀ ਦਰੀਅਉ ਵਿਚ ਪਇਆ ਆਗਾ। ਸੇਵਕ ਅਰਜ਼ ਕੀਤਾ ਸੁ "ਹੇ ਨਾਨਕ ਜੀ ਸੇਵਕ ਹਾਜਰ ਹੈ।" ਤਬ ਦੁਧ ਦਾ ਕਟੋਰਾ ਭਰਿ ਕਰਿ ਮਿਲਿਆ। ਆਗਿਆ ਹੋਈ, ਹੁਕਮ ਮਿਲਿਆ "ਏਹ ਦੁਧ ਨਾਹੀਂ ਮੇਰੇ ਨਾਮ ਦਾ ਪਿਆਲਾ ਹੈ। ਤੂੰ ਪੀਉ।" ਤਬ ਬਾਬੇ ਤਸਲੀਮ ਕੀਤੀ ਅਤੇ ਪਿਆਲਾ ਪੀਤਾ। ਸਾਹਿਬ ਮਿਹਰਬਾਨ ਹੋਇਆ, ਨਿਰੰਜਨ ਨਿਰੰਕਾਰ ਦੀ ਆਗਿਆ ਹੋਈ, "ਮੈਂ ਤੇਰੇ ਨਾਲ ਹਾਂ। ਤੈਨੂੰ ਮੈਂ ਨਿਹਾਲ ਕੀਤਾ। ਤੂੰ ਜਾ ਇਕੋ ਨਾਮੁ ਜਪਾਇ ਅਤੇ ਸੰਸਾਰ ਤੋਂ ਨਿਰਲੇਪ ਰਹੁ। ਨਾਮ ਦਾਨ ਇਸਨਾਨ ਸੇਵਾ ਸਿਮਰਨ ਵਿਚ ਰਹੁ। ਮੈਂ ਤੇਰੇ ਨਾਲ ਹਾਂ। ਮੈਂ ਤੇਰੇ ਤਾਈਂ ਏਹੋ ਨਾਉਂ ਦੀਆ ਹੈ। ਤੂੰ ਏਹਾ ਕੀਰਤਿ ਕਰੁ।'[1]

ਗੁਰੂ ਨਾਨਕ ਸਾਹਿਬ ਆਪੂੰ ਇਸ ਰੱਬੀ ਹੁਕਮ ਬਾਰੇ ਬੜੇ ਸ਼ੁਕਰਾਨੇ ਭਰੇ ਸ਼ਬਦਾਂ ਰਾਹੀਂ ਦਸਦੇ ਹਨ :

"ਹਉ ਢਾਢੀ ਵੇਕਾਰ ਕਾਰੇ ਲਾਇਆ"

ਇਸ ਮਗਰੋਂ ਗੁਰੂ ਜੀ ਨੇ ਮੋਦੀਖਾਨੇ ਦੀ ਨੌਕਰੀ ਤਿਆਗ ਦਿਤੀ ਤੇ ਚਲ ਪਏ ਸਾਰੇ ਪਾਸਿਆਂ ਤੇ ਸੰਸਾਰ ਦੀ ਉਦਾਸੀ ਤੇ ਪਰਮਾਤਮਾ ਦੇ ਨਾਮ ਦਾ ਲੋਕਾਂ ਵਿਚ ਉਪਦੇਸ਼ ਦੇਣ। ਏਥੇ ਆ ਕੇ ਗੁਰੂ ਨਾਨਕ ਦੀਆਂ ਉਦਾਸੀਆਂ ਦੇ ਅਤੇ ਤਕਰੀਬਨ 2000 ਸਾਲ ਪਹਿਲਾਂ ਗੌਤਮ ਬੁੱਧ ਦੀ ਯਾਤਰਾ ਦਾ ਮੇਲ ਸੁਤੇ ਸਿਧ ਹੀ ਚੇਤੇ ਆਉਂਦਾ ਹੈ। ਸਾਰਨਾਥ ਵਿਖੇ ਤਿੰਨ ਮਹੀਨੇ ਰਹਿਣ ਮਗਰੋਂ ਜਦੋਂ ਮਹਾਤਮਾ ਬੁੱਧ ਦੇ ੬੦ ਚੇਲੇ ਉਹਨਾਂ ਦੇ ਗਿਰਦ ਇਕੱਠੇ ਹੋ ਗਏ ਸਨ, ਉਹਨਾਂ ਨੇ ਆਪਣੇ ਚੇਲਿਆਂ ਨੂੰ ਕਿਹਾ ਸੀ :

"ਹੁਣੇ ਜਾਓ ਤੇ ਲੋਕਾਂ ਦਾ ਕਲਿਆਣ ਕਰੋ, ਸੰਸਾਰ ਦਾ ਕਲਿਆਣ ਕਰੋ, ਦੇਵੀ ਦੇਵਤਿਆਂ ਤੇ ਮਨੁੱਖਾਂ ਦੀ ਭਲਾਈ ਹਿੱਤ ਤੇ ਸੁਖ ਲਈ ਤੁਰ ਪਵੋ ........"[2]



ਗੌਤਮ ਬੁੱਧ ਨੇ ਆਪ ਭਾਰਤੀ ਉਪ-ਮਹਾਂਦੀਪ ਦੇ ਥੋੜ੍ਹੇ ਜਿਹੇ ਇਲਾਕੇ ਦੇ ਵਿਚ ਵਿਚ ਆਪਣੇ ਮਿਸ਼ਨ ਦੇ ਪ੍ਰਚਾਰ ਲਈ ਆਪਣੇ ਜੀਵਨ ਦਾ ਬਾਕੀ ਹਿਸਾ ਬਿਤਾਇਆ। ਪਰ ਏਥੇ ਇਹਨਾਂ ਦੋਹਾਂ ਦਾ ਕੋਈ ਮੇਲ ਨਹੀਂ। ਗੁਰੂ ਨਾਨਕ ਦੇਵ ਜੀ ਨੇ ਨਾ ਸਿਰਫ ਸਾਰੇ ਹਿੰਦੁਸਤਾਨ ਤੇ ਆਪਣੇ ਵੇਲੇ ਦੀ ਇਸਲਾਮਿਕ ਦੁਨੀਆਂ ਦਾ ਹੀ ਭਰਮਣ ਕੀਤਾ, ਸਗੋਂ ਉਹਨਾਂ ਨੇ ਗੌਤਮ ਬੁੱਧ ਤੇ ਉਹਨਾਂ ਦੇ ਚੇਲਿਆਂ ਵਾਂਗ ਇਕ ਧਰਮ ਤੇ ਨਵੀਂ ਜੀਵਨ ਜਾਚ ਦਾ ਪ੍ਰਚਾਰ ਕਰਨ ਦੇ ਨਾਲ ਨਾਲ ਧਰਮੀ ਪੁਰਖਾਂ ਵਿਚਕਾਰ ਇਕ ਸਾਂਝ ਦੀ ਭਾਵਨਾ ਵੀ ਪੈਦਾ ਕੀਤੀ ਤੇ ਲੋਕਾਂ ਦੀਆਂ ਸਮਾਜਿਕ ਤੇ ਰਾਜਸੀ ਸਮੱਸਿਆਵਾਂ ਦਾ ਵੀ ਨਬੇੜਾ ਕੀਤਾ ਜਿਸ ਦਾ ਕਿ ਮੈਂ ਏਥੇ ਵਧੇਰੇ ਵਿਸਥਾਰ ਵਿਚ ਜ਼ਿਕਰ ਕਰਨਾ ਚਾਹੁੰਦਾ ਹਾਂ। ਭਾਈ ਗੁਰਦਾਸ ਨੇ ਜਿਸ ਨੂੰ 'ਸਿੱਖ ਧਰਮ ਦਾ ਸੇਂਟਪਾਲ' ਕਿਹਾ ਜਾਂਦਾ ਹੈ ਗੁਰੂ ਨਾਨਕ ਦੇ ਇਸ ਮਿਸ਼ਨ ਨੂੰ 'ਚੜ੍ਹਿਆ ਸੋਧਨ ਧਰਤ ਲੋਕਾਈ' ਕਰਕੇ ਬਿਆਨਿਆਂ ਹੈ। ਗੁਰੂ ਸਾਹਿਬ ਦੀ ਪਹਿਲੀ ਉਦਾਸੀ ਪੂਰਬ ਵਲ ਦੀ ਸੀ, ਜਿਸ ਵਿਚ ਉਹਨਾਂ ਹਿੰਦੂ ਧਰਮ ਦੇ ਵਿਸ਼ੇਸ਼ ਕੇਂਦਰਾਂ ਦਾ ਭਰਮਣ ਕੀਤਾ। ਕੁਰਕਸ਼ੇਤਰ, ਪਾਨੀਪਤ, ਦਿੱਲੀ, ਹਰਿਦਵਾਰ, ਬਨਾਰਸ, ਗਯਾ, ਪਟਨਾ, ਢਾਕਾ ਤੇ ਆਸਾਮ ਉਹ ਥਾਵਾਂ ਹਨ ਜਿਥੇ ਗੁਰੂ ਸਾਹਿਬ ਨੇ ਚਰਨ ਪਾਏ ਹਨ ਤੇ ਉਹਨਾਂ ਦੀ ਚਰਨਾਂ ਦੀ ਛੋਹ ਦੀ ਯਾਦ ਵਿਚ ਇਹਨਾਂ ਥਾਵਾਂ ਤੇ ਗੁਰਦੁਆਰੇ ਸਥਾਪਤ ਹੋਏ ਹਨ। ਵਾਪਸੀ ਤੇ ਗੁਰੂ ਸਾਹਿਬ ੨੪ ਪਰਗਨੇ ਵਿਚੋਂ ਦੀ ਲੰਘੇ ਤੇ ਸਮੁੰਦਰ ਦੇ ਕੰਢੇ ਦੇ

ਨਾਲ ਨਾਲ ਕਟਕ ਤੇ ਜਗਨਨਾਥਪੁਰੀ ਵੀ ਗਏ ਜਿਥੇ ਕਿ ਉਹਨਾਂ ਦਾ ਚੇਤਨੰਯਾ ਮਹਾਪ੍ਰਭੂ ਨਾਲ ਵੀ ਮੇਲ ਹੋਇਆ। ਗੁਰੂ ਸਾਹਿਬ ਦੀ ਬਾਣੀ ਵਿਚੋਂ ਇਕ ਪ੍ਰਸਿੱਧ ਬਾਣੀ ਆਰਤੀ ਹੈ ਜੋ :

ਗਗਨ ਮੈ ਥਾਲ ਰਵਿ ਚੰਦ ਦੀਪਕ ਬਣੇ

ਦੀ ਤੁਕ ਨਾਲ ਸ਼ੁਰੂ ਹੁੰਦੀ ਹੈ। ਇਹ ਆਰਤੀ ਜਗਨਨਾਥਪੁਰੀ ਵਿਚ ਹੀ ਗੁਰੂ ਸਾਹਿਬ ਨੇ ਉਚਾਰੀ ਸੀ। ਇਤਿਹਾਸ ਗਵਾਹ ਹੈ ਕਿ ਰਾਬਿੰਦਰਾ ਨਾਥ ਟੈਗੋਰ ਦੇ ਪਿਤਾ, ਮਹਾਂਰਿਸ਼ੀ ਦੇਵਿੰਦਰ ਨਾਥ ਟੈਗੋਰ ਇਕ ਉਦਾਸੀਨ ਭਿਖਸ਼ੂ ਪਾਸੋਂ ਗੁਰੂ ਸਾਹਿਬ ਦੇ ਇਹ ਸ਼ਬਦ ਸੁਣ ਕੇ ਬੜੀ ਤੀਬਰਤਾ ਨਾਲ ਸਿੱਖ ਧਰਮ ਵਲ ਖਿੱਚੇ ਗਏ ਸਨ। ਇਸ ਤੋਂ ਪ੍ਰੇਰਤ ਹੋ ਕੇ ਉਹਨਾਂ ਨੇ ਆਪਣੇ ਹੋਣਹਾਰ ਪੁੱਤਰ ਵਿਚ ਸਿੱਖ ਧਰਮ ਬਾਰੇ ਯਸ਼ ਪੈਦਾ ਕਰਨ ਲਈ ਉਸ ਬਾਲ ਨੂੰ ਛੋਟੀ ਉਮਰ ਵਿਚ ਹੀ ਅੰਮ੍ਰਿਤਸਰ ਲਿਆਂਦਾ ਸੀ। ਪੰਜਾਬ ਵਾਪਸ ਆਉਣ ਮਗਰੋਂ ਗੁਰੂ ਸਾਹਿਬ ਦੱਖਣ ਵਲ ਇਕ ਲੰਮੀ ਉਦਾਸੀ ਤੇ ਗਏ। ਇਸ ਸਮੇਂ ਦੌਰਾਨ ਉਹਨਾਂ ਦੇ ਦੱਖਣ ਦੀਪ ਤੋਂ ਲੈ ਕੇ ਲੰਕਾ ਤਕ ਦਾ ਸਫਰ ਕੀਤਾ। ਜਿਥੇ ਜਿਥੇ ਵੀ ਉਹ ਗਏ, ਉਹਨੀ ਸਭਨੀਂ ਥਾਈਂ ਗੁਰਦੁਆਰੇ ਸਥਾਪਤ ਹਨ। ਲੰਕਾ ਦੀਪ ਵਿਚੋਂ ਲੱਭੇ ਸ਼ਿਲਾਲੇਖ ਤੇ ਹੋਰ ਪੁਰਾਣੀ ਇਮਾਰਤ ਕਲਾ ਤੋਂ ਇਸ ਗੱਲ ਦੀ ਗਵਾਹੀ ਮਿਲਦੀ ਹੈ ਕਿ ਲੰਕਾ ਵਿਚ ਗੁਰੂ ਨਾਨਕ ਦੇਵ ਦੀ ਆਮਦ ਨੂੰ ਉਥੋਂ ਦੇ ਲੋਕ ਇਕ ਮਹਾਨ ਧਾਰਮਕ ਘਟਨਾ ਮੰਨਦੇ ਹਨ ਜਿਸਨੂੰ ਸ਼ਾਹੀ ਪੱਥਰਾਂ ਉਤੇ ਉਕਰਿਆ ਗਿਆ ਹੈ ਤੇ ਉੱਥੋਂ ਦੇ ਲੋਕ ਜਿਸ ਨੂੰ ਹੁਣ ਤਾਈਂ ਪੁਸ਼ਤ ਦਰ ਪੁਸ਼ਤ ਯਾਦ ਕਰਦੇ ਆ ਰਹੇ ਹਨ। ਉਹਨਾਂ ਦੀ ਤੀਜੀ ਉਦਾਸੀ ਉੱਤਰ ਵਲ ਦੀ ਸੀ, ਜਿਸ ਵਿਚ ਯੋਗੀਆਂ ਤੇ ਹਿੰਦੂ ਦੇਵੀ ਦੇਵਤਿਆਂ ਦੇ ਕੇਂਦਰ ਵਿਚ ਸ਼ਾਮਲ ਹਨ। ਗੁਰੂ ਸਾਹਿਬ ਨੇਪਾਲ ਪਾਰ ਕਰਕੇ ਤੇ ਤਿੱਬਤ ਦੇ ਕਈ ਪੱਛਮੀ ਇਲਾਕਿਆਂ ਵਿਚੋਂ ਦੀ ਲੰਘਦੇ ਹੋਏ ਰਵਾਇਤੀ ਕੈਲਾਸ਼ ਪਰਬਤ ਤੇ ਮਾਨਸਰੋਵਰ ਝੀਲ ਤਕ ਪਹੁੰਚੇ ਸਨ। ਏਥੇ ਪੁੱਜ ਕੇ ਹੀ ਉਹਨਾਂ ਨੇ ਆਪਣੇ ਇਸ ਮਿਸ਼ਨ ਨੂੰ ਪੂਰਨ ਰੂਪ ਉਜਾਗਰ ਕੀਤਾ ਕਿ ਸਾਰਿਆਂ ਧਰਮਾਂ ਦੀ ਬੁਨਿਆਦ ਸੱਚ ਦੀ ਹੋਣੀ ਚਾਹੀਦੀ ਹੈ ਅਤੇ ਧਰਮ ਨੂੰ ਸਮਾਜਵਾਦੀ ਹੋਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

ਫਿਰ ਪੁਛਣ ਸਿਧ ਨਾਨਕਾ ਮਾਤ ਲੋਕ ਵਿਚ ਕਿਆ ਵਰਤਾਰਾ।
ਬਾਬੇ ਕਹਿਆ ਨਾਥ ਜੀ ਸਚ ਚੰਦਰਮਾ ਕੂੜ ਅੰਧਾਰਾ।
ਸਿਧ ਛਪਿ ਬੈਠੇ ਪਰਬਤੀ ਕੌਣ ਜਗਤ ਕੋ ਪਾਰ ਉਤਾਰਾ।

ਵਾਰ ੧.੨੯

ਗੁਰੂ ਸਾਹਿਬ ਨੇ ਸਪਸ਼ਟ ਸ਼ਬਦਾਂ ਵਿਚ ਯੋਗੀਆਂ ਨੂੰ ਆਖ ਦਿਤਾ ਕਿ ਤੁਸੀਂ ਹੀ ਕਸੂਰਵਾਰ ਹੋ ਕਿਉਂਕਿ ਤੁਸੀਂ ਦੁਨੀਆ ਨੂੰ ਸਮਾਜ ਤੋਂ ਦੂਰ ਕਰ ਆਏ ਹੋ ਜਿਸ ਲਈ ਹੁਣ ਲੋਕਾਂ ਦਾ ਕੌਣ ਕਲਿਆਣ ਕਰੇ ?ਜੇ ਤੁਹਾਡੇ ਕੋਲ ਸ਼ਕਤੀ ਹੈ ਸੀ ਤਾਂ ਤੁਸੀਂ ਦੁਨੀਆ ਵਲ ਪਿਠ ਕਰਕੇ ਪਹਾੜਾਂ ਵਲ ਕਿਉਂ ਨੱਠ ਆਏ ?

ਗੁਰੂ ਸਾਹਿਬ ਦੀ ਚੌਥੀ ਉਦਾਸੀ ਪੱਛਮ ਵਲ ਸੀ। ਇਸ ਵੇਲੇ ਆਪ ਨੇ ਸਮੁੰਦਰ ਰਾਹੀਂ ਸਫਰ ਕੀਤਾ ਤੇ ਮੱਕੇ ਵੀ ਗਏ। ਮੱਕੇ ਵਿਚ ਜਦੋਂ ਹਾਜੀਆਂ ਵਿਚ ਬਾਬੇ ਜੀ ਦੇ ਵਿਹਾਰ ਨੂੰ ਵੇਖ ਕੇ ਇਹ ਸ਼ੰਕੇ ਉਭਰਨ ਲਗ ਪਏ ਕਿ ਉਹ ਹਿੰਦੂ ਜਾਂ ਮੁਸਲਮਾਨ ਸਨ ਤਾਂ

ਹਾਜੀਆਂ ਨੇ ਉਹਨਾਂ ਨੂੰ ਸਵਾਲ ਕੀਤਾ "ਤੁਸੀਂ ਕੌਣ ਹੋ, ਇਹ ਜਿਹੜੀ ਪੁਸਤਕ ਤੁਸੀਂ ਕੱਛ ਵਿਚ ਰੱਖੀ ਹੋਈ ਹੈ ਇਹ ਕਿਹੜੀ ਹੈ ਕਿਉਂਕਿ ਇਹ ਪਾਕ ਕੁਰਾਨ ਤਾਂ ਨਹੀਂ ਦਿਸਦੀ। ਇਸ ਪੁਸਤਕ ਨੂੰ ਫੋਲ ਕੇ ਸਾਨੂੰ ਇਹ ਦੱਸੋ ਕਿ ਵੱਡਾ ਧਰਮ ਹਿਦੂ ਹੈ ਜਾਂ ਮੁਸਲਮਾਨੀ।" ਭਾਈ ਗੁਰਦਾਸ ਜੀ ਇਝ ਲਿਖਦੇ ਹਨ :

ਵਡਾ ਸਾਂਗ ਵਰਤਿਆਂ ਲਖ ਨ ਸਕੇ ਕੁਦਰਤ ਕੋਈ
ਪੁਛਣ ਖੋਲ ਕਿਤਾਬ ਨੂੰ ਹਿੰਦੂ ਵਡਾ ਕਿ ਮੁਸਲਮਾਨੋਈ

ਵਾਰ ੧.੩੩

ਤਾਂ ਇਸ ਦੇ ਉੱਤਰ ਵਿਚ ਗੁਰੂ ਨਾਨਕ ਦੇਵ ਜੀ ਨੇ, ਭਾਈ ਗੁਰਦਾਸ ਅਨੁਸਾਰ, ਕਿਹਾ :

ਬਾਬਾ ਆਖੇ ਹਾਜੀਆਂ
ਸੁਭ ਅਮਲਾਂ ਬਾਝੋਂ ਦੋਵੇਂ ਰੋਈ। ਵਾਰ ੧.੩੩

ਜੇ ਅਮਲ ਚੰਗੇ ਨਹੀਂ ਤਾਂ ਨਾ ਹਿਦੂ ਧਰਮ ਚੰਗਾ ਹੈ ਨਾ ਮੁਸਲਮਾਨੀ ਧਰਮ। ਚੰਗੇ ਅਮਲ ਹੀ ਮਨੁੱਖ ਨੂੰ ਪਵਿੱਤਰ ਬਣਾਉਂਦੇ ਹਨ। ਇਸ ਉਦਾਸੀ ਤੋਂ ਵਾਪਸੀ ਵੇਲੇ ਗੁਰੂ ਜੀ ਤਹਿਰਾਨ, ਬੁਖਾਰਾ, ਕੁਰਮਾਨ, ਸਮਰਕੰਦ, ਬਲਖ, ਕਾਬਲ, ਜਲਾਲਾਬਾਦ ਤੇ ਖੈਬਰ ਪਾਰ ਕਰਕੇ ਪਿਸ਼ਾਵਰ ਵੀ ਗਏ ਅਤੇ ਉਸ ਸਥਾਨ ਤੋਂ ਵੀ ਲੰਘੇ ਜਿਥੇ ਅੱਜ ਪੱਛਮੀ ਪੰਜਾਬ ਵਿਚ ਗੁਰਦੁਆਰਾ ਪੰਜਾ ਸਾਹਿਬ ਹੈ। ਏਸੇ ਸਫਰ ਦੇ ਦੌਰਾਨ ਹੀ ਗੁਰੂ ਸਾਹਿਬ ਨੂੰ ਬਾਬਰ ਦੇ ਹਮਲੇ ਦਾ ਪਤਾ ਲਗਾ ਤੇ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਹਿੰਦੁਸਤਾਨ ਦੀ ਜਨਤਾ ਉਪਰ ਜ਼ੁਲਮ ਤੇ ਤਬਾਹੀ ਢਹਿੰਦੀ ਵੇਖੀ। ਇਸ ਰਾਜਸੀ ਉਥਲ ਬਾਰੇ ਗੁਰੂ ਸਾਹਿਬ ਦੀ ਬਾਣੀ ਵਿਚ ਕਈ ਥਾਈਂ ਇਸ ਦਾ ਸਖਤ ਪ੍ਰਤੀਕਰਮ ਦਰਜ ਹੈ, ਜਿਸ ਨੂੰ ਪੜ੍ਹਿਆਂ ਮਨ ਦ੍ਰਵ ਜਾਂਦਾ ਹੈ। ਸਾਲ ੧੫੨੧ ਦੇ ਸ਼ੁਰੂ ਸ਼ੁਰੂ ਵਿਚ ਗੁਰੂ ਸਾਹਿਬ ਨੇ ਰਾਵੀ ਦਰਿਆ ਦੇ ਕੰਢੇ ਇਕ ਨਵਾਂ ਨਗਰ ਕਰਤਾਰਪੁਰ ਵਸਾਇਆ। ਇਹ ਪਵਿੱਤਰ ਸਥਾਨ ਐਸ ਵੇਲੇ ਪਾਕਿਸਤਾਨ ਵਿਚ ਰਹਿ ਗਿਆ ਹੈ। ਕਰਤਾਰਪੁਰ ਵਿਚ ਉਹਨਾਂ ਨੇ ਖੇਤੀ ਕਰਨੀ ਸ਼ੁਰੂ ਕੀਤੀ, ਲੰਗਰ ਤੇ ਪੰਗਤ ਦੀ ਪ੍ਰਥਾ ਚਲਾਈ ਜਿਥੇ ਦੇਸ਼ ਦੇ ਹਰ ਕੋਨੇ ਦੇ ਲੋਕ ਆਉਂਦੇ ਸਨ। ਏਥੇ ਹੀ ਆਪ ਨੇ ਗੁਰੂ ਅੰਗਦ, ਦੂਜੇ ਨਾਨਕ ਨੂੰ ਗੁਰਗੱਦੀ ਸੌਂਪ ਦਿੱਤੀ ਤੇ ਆਪ ੨੨ ਸਤੰਬਰ ੧੫੩੯ ਨੂੰ ਜੋਤੀ ਜੋਤ ਸਮਾ ਗਏ।

### 2. ਗੁਰੂ ਸਾਹਿਬ ਦੀਆਂ ਪ੍ਰਾਪਤੀਆਂ ਤੇ ਉਪਦੇਸ਼

ਹੋਰਨਾਂ ਲੋਕਾਂ ਵਾਂਗੂੰ ਅੱਡੋ-ਅੱਡ ਧਰਮਾਂ ਦੇ ਔਲੀਏ ਹਰ ਸਮੇਂ ਤੇ ਹਰ ਥਾਂ ਚੋਖੀ ਗਿਣਤੀ ਵਿਚ ਹੁੰਦੇ ਹਨ। ਜਿਹੜੇ ਵਿਚਾਰ ਜਿਸ ਢੰਗ ਨਾਲ ਉਹ ਲੋਕਾਂ ਨੂੰ ਦੱਸਦੇ ਹਨ ਉਹ ਲੋਕਾਂ ਦੇ ਵਿਚਾਰਾਂ, ਕਰਮਾਂ ਅਤੇ ਆਦਤਾਂ ਦੇ ਮੁਤਾਬਿਕ ਹੀ ਹੁੰਦੇ ਹਨ। ਮਹਾਨ ਚਿੰਤਕ ਤੇ ਪੀਰ ਫਕੀਰ ਆਪਣੇ ਯੁੱਗ ਦੇ ਵਿਚਾਰ ਬੜੇ ਵਲਿਖਣ ਢੰਗ ਨਾਲ ਪੇਸ਼ ਕਰਦੇ ਹਨ ਪਰ ਜਿਸ ਯੁੱਗ ਵਿਚ ਉਹ ਵਿਚਰ ਰਹੇ ਹੁੰਦੇ ਹਨ ਉਸ ਤੋਂ ਉਹ ਨਾ ਤਾਂ ਅੱਗੇ ਲੰਘਦੇ ਹਨ ਤੇ ਨਾ ਹੀ ਅੱਗੇ ਲੰਘ ਸਕਦੇ ਹਨ। ਇਹ ਠੀਕ ਹੈ ਕਿ ਕਈ ਵਾਰੀ ਉਹ ਨਵੇਂ ਨਵੇਂ ਪ੍ਰਸ਼ਨ ਉਠਾਉਂਦੇ ਹਨ ਪਰ ਇਹ ਤਾਂ ਉਹ ਆਪਣੇ ਸਮਕਾਲੀਆਂ ਦੇ ਪੁੱਛਣ ਤੇ ਹੀ ਕਰਦੇ ਹਨ ਤੇ ਜੋ ਹਲ ਉਹ ਪੇਸ਼ ਕਰਦੇ ਹਨ, ਉਹ ਪਿਛਲੀਆਂ ਰਵਾਇਤਾਂ ਤੋਂ ਅੱਡਰੇ ਨਹੀਂ ਹੁੰਦੇ।

ਗੁਰੂ ਨਾਨਕ ਵਰਗੇ ਮਹਾਂਪੁਰਖ, ਅਧਿਕ ਲੌਕਿਕ ਸ੍ਰੋਤਾਂ ਤੋਂ ਉਤੇਜਤ ਹੋ ਕੇ ਆਪਣੇ ਯੁੱਗ ਤੋਂ ਬਾਹਰ ਨਹੀਂ ਜਾਂਦੇ ਭਾਵੇਂ ਕਿ ਉਹ ਇਸ ਤੋਂ ਉਪਰ ਉਠ ਰਹੇ ਹਨ। ਉਹ ਸੱਚਿਆਈ ਤੋਂ ਅੱਖਾਂ ਮੁੰਦ ਕੇ ਅੱਗੇ ਨਹੀਂ ਲੰਘਦੇ, ਸਗੋਂ ਉਹ ਪੁਰਾਣੇ ਵਿਚਾਰਾਂ ਨੂੰ ਨਵਾਂ ਰੂਪ ਦੇ ਕੇ ਆਪਣੇ ਨਵੇਂ ਖਿਆਲ ਤੇ ਉਚੇਰੇ ਦਿਸਹੱਦੇ ਪੇਸ਼ ਕਰਦੇ ਹਨ। ਇਸ ਲਈ ਗੁਰੂ ਨਾਨਕ ਸਾਹਿਬ ਦੀ ਸਿੱਖਿਆ ਤੇ ਉਹਨਾਂ ਦੇ ਉਪਦੇਸ਼ਾਂ ਦਾ ਸਹੀ ਮੁਲਅੰਕਣ ਉਨਾਂ ਚਿਰ ਤਕ ਨਹੀਂ ਹੋ ਸਕਦਾ ਜਦ ਤਕ ਕਿ ਅਸੀਂ ਉਹਨਾਂ ਦੇ ਸੰਦਰਭ ਤੇ ਪਿਛੋਕੜ ਨੂੰ ਨਹੀਂ ਜਾਣ ਲੈਂਦੇ। ਸੋਲ੍ਹਵੀਂ ਸਦੀ ਦੇ ਅਖੀਰ ਤਕ ਹਿੰਦੁਸਤਾਨ ਵਿਚ ਮੁਸਲਿਮ ਤਾਕਤ ਪੱਕਿਆਂ ਪੈਰਾ ਤੇ ਕਾਇਮ ਹੋ ਚੁਕੀ ਸੀ ਅਤੇ ਤੁਗਲਕ ਤੇ ਖਿਲਜੀ ਖਾਨਦਾਨਾਂ ਦੀ ਸ਼ਾਹੀ ਸਿਆਸਤ ਦਾ ਅਸਰ ਇਸ ਉਪ ਮਹਾਂਦੀਪ ਉਪਰ ਪੈ ਚੁੱਕਿਆ ਸੀ। ਹਿੰਦੂ ਲੋਕ ਬਦੇਸ਼ੀਆਂ ਨੂੰ ਦੇਸ਼ ਵਿਚੋਂ ਬਾਹਰ ਕੱਢਣ ਦਾ ਖਿਆਲ ਵੀ ਨਹੀਂ ਸਨ ਕਰਦੇ ਹਾਂਲਾਂਕਿ ਮੁਕਾਬਲੇ ਲਈ ਜਦੋ-ਜਹਿਦ ਉਸ ਵੇਲੇ ਵੀ ਕਿਸੇ ਨਾ ਕਿਸੇ ਰੂਪ ਵਿਚ ਹੋ ਰਹੀ ਸੀ। ਇਕ ਮੁਸੱਲਮ ਅਸਲੀਅਤ, ਇਕ ਬਦੇਸ਼ੀ ਸਭਿਅਤਾ ਅਤੇ ਹਿੰਦੂਆਂ ਦੇ ਦ੍ਰਿਸ਼ਟੀਕੋਣ ਤੋਂ ਇਕ ਅਭਿਜ ਕਿਸਮ ਦਾ ਸਮਾਜ, ਗੁਰੂ ਨਾਨਕ ਦੇ ਜਨਮ ਵੇਲੇ, ਜੋ ਐਲਨੈਟ ਅਨੁਸਾਰ ਹਿੰਦੁਸਤਾਨ ਦੇ ਰਾਜਸੀ ਰੰਗ-ਮੰਚ ਉਪਰ ਆਪਣੇ ਪੈਰ ਟਿਕਾਈ ਬੈਠਾ ਸੀ :

" ਮੁਲਮਾਨਾਂ ਦੇ ਇਕ ਛੋਟੇ ਜਿਹੇ ਬਦੇਸ਼ੀ ਫੌਜੀ ਟੋਲੇ ਨੂੰ ਹਿੰਦੁਸਤਾਨ, ਪੰਜਾਬ ਤੇ ਬੰਗਾਲ ਉਪਰ ਜਿਹੜੀ ਚੀਜ਼ ਆਪਣੀ ਧਾਕ ਜਮਾਣ ਦੀ ਸ਼ਕਤੀ ਦੇ ਰਹੀ ਸੀ, ਉਹ ਸੀ ਉਹਨਾਂ ਦੇ ਧਰਮ ਦੀ ਇਕਰੂਪਤਾ ਅਤੇ ਹਿੰਦੂਆਂ ਵਿਚਕਾਰ ਕਿਸੇ ਤਰ੍ਹਾਂ ਵੀ ਨਾ ਰਲ ਸਕਣ ਦੀ ਸੰਭਾਵਨਾ। ਹਿੰਦੂਆਂ ਵਿਚ ਸਦੀਆਂ ਪੁਰਾਣੇ ਜਾਤ-ਪਾਤ ਦੇ ਵਿਸ਼ਵਾਸ਼ ਨੇ ਉਹਨਾਂ ਦੇ ਕੌਮੀਅਤ ਦੇ ਜਜ਼ਬੇ ਨੂੰ ਖਤਮ ਕਰ ਦਿਤਾ ਹੋਇਆ ਸੀ। ਜਾਤ-ਪਾਤ ਨਾਲ ਦੂਜੀ ਜਾਤ ਦੇ ਬੰਦਿਆਂ ਪ੍ਰਤੀ ਨਫਰਤ ਹੀ ਜਾਗਦੀ ਹੈ ਜਾਂ ਇਕ ਦੂਜੇ ਪ੍ਰਤੀ ਛੋਟੇ ਜਾ ਵੱਡੇ ਹੋਣ ਦਾ ਅਹਿਸਾਸ ਪੈਦਾ ਹੁੰਦਾ ਹੈ। ਬ੍ਰਾਹਮਣ ਕਾਮਿਆ ਦੇ ਕਿਰਦਾਰ ਨੂੰ ਬੁਰਾ ਸਮਝਦਾ ਹੈ; ਤੇ ਕਾਮੇ ਬ੍ਰਾਹਮਣ ਦੇ ਵਤੀਰੇ ਦਾ ਵਿਰੋਧ ਕਰਦੇ ਹਨ। ਦੋਵੇਂ ਛੋਟੀ ਜਾਤ ਅਥਵਾ ਕਿਰਤੀ ਕਾਮੇ ਬੰਦੇ ਨੂੰ ਝਿਸਕਾਰਦੇ ਹਨ। ਹਰ ਇਕ ਰਾਜਪੂਤ ਘਰਾਣਾ ਆਪਣੇ ਆਪ ਨੂੰ ਦੂਜੇ ਨਾਲੋਂ ਵੱਡਾ ਤੇ ਉੱਚਾ ਸਮਝਦਾ ਹੈ ਤੇ ਜਿਸ ਕਰਕੇ ਉਹਨਾਂ ਵਿਚ ਹਿੰਦੁਸਤਾਨੀ ਕੌਮੀਅਤ ਕਦੀ ਉਪਜੀ ਹੀ ਨਹੀਂ।"[3]

ਜਦੋਂ ਸ਼ਹਾਬ-ਉਦ ਦੀਨ ਗੌਰੀ ਨੇ ਪ੍ਰਿਥਵੀ ਰਾਜ ਨੂੰ ਤਰਾਉੜੀ ਦੇ ਸਥਾਨ ਤੇ ਹਾਰ ਦਿੱਤੀ ਤਾਂ ਇਤਿਹਾਸ ਦਸਦਾ ਹੈ ਕਿ ਉਸਦੇ ਗਵਾਂਢੀ ਰਾਜੇ ਜੈ ਚੰਦਰ ਨੇ ਇਸ ਖੁਸ਼ੀ ਵਿਚ ਆਪਣੇ ਰਾਜ ਵਿਚ ਖੁਸ਼ੀਆਂ ਮਨਾਈਆਂ ਤੇ ਸਰਕਾਰੀ ਛੁਟੀ ਵੀ ਕੀਤੀ। ਉਸ ਵੇਲੇ ਦਾ ਇਤਿਹਾਸ ਸਾਨੂੰ ਦਸਦਾ ਹੈ ਕਿ ਪ੍ਰਿਥਵੀ ਰਾਜ ਦੀ ਹਾਰ ਤੇ ਜਿਸ ਦੇ ਫਲਸਰੂਪ ਮੁਸਲਿਮ ਧਾੜਵੀ ਭਾਰਤ ਦੀ ਧਰਤੀ ਉਪਰ ਕਬਜ਼ਾ ਕਰਨ ਦੇ ਕਾਫੀ ਯੋਗ ਹੋ ਗਏ, ਉਹਨਾਂ ਲੋਕਾਂ ਨੇ ਵਿਆਪਕ ਖੁਸ਼ੀਆਂ ਮਨਾਈਆਂ ਜਿਨ੍ਹਾਂ ਦੀ ਵਾਰੀ ਉਸ ਮਗਰੋਂ ਆਉਣੀ ਸੀ :

"ਘਰ ਘਰ ਢਿਉਡੀਆਂ ਨੂੰ ਦੁਧ ਮਲਾਈ ਨਾਲ ਧੋਤਾ ਗਿਆ ਤਾਂ ਜੋ ਇਸ ਹਾਰ ਦੇ ਪਵਿੱਤਰ ਅਵਸਰ ਨੂੰ ਮਨਾਇਆ ਜਾਏ ਅਤੇ ਇਸ ਲਈ ਵਾਜੇ ਦੇ ਸ਼ਹਿਨਾਈਆਂ ਵਜਾਈਆਂ ਗਈਆਂ।"[3]

ਇਹਨਾਂ ਹਾਲਾਤ ਨੇ ਇਸ ਧਰਤ ਦੇ ਜੰਮਪਲ ਹਿੰਦੂਆਂ ਦੀ ੧੫ਵੀਂ ਸਦੀ ਤਕ ਸਿਆਸੀ ਦਸ਼ਾ ਏਨੀ ਖਰਾਬ ਕਰ ਦਿੱਤੀ ਸੀ ਕਿ :

"ਗ਼ੈਰ ਮੁਸਲਿਮ ਉਸ ਰੰਗ-ਮੰਚ ਲਈ ਫਰਨੀਚਰ ਤੇ ਜਾਇਦਾਦ ਸਮਾਨ ਹੀ ਹਨ, ਜਿਸ ਉਪਰ ਹਿੰਦੁਸਤਾਨ ਵਿਚ ਮੁਸਲਮਾਨਾਂ ਦੀ ਕਿਸਮਤ ਦਾ ਨਾਟਕ ਖੇਡਿਆ ਜਾਂਦਾ ਹੈ। ਹਿੰਦੂ ਉਹ ਨਿਗੂਣੀ ਵਸਤੂ ਹਨ ਜਿਸ ਉਪਰ ਮੁਸਲਮਾਨ ਆਪਣੀ ਮਰਜ਼ੀ ਤਥਾ ਆਪਣਾ ਹੁਕਮ ਠੋਸਦੇ ਹਨ। ਇਹ ਹਿੰਦੂਆਂ ਦਾ ਹੀ ਕੰਮ ਹੈ ਕਿ ਉਹ ਮੁਸਲਮਾਨਾਂ ਦੇ ਸੁੱਖ, ਆਰਾਮ ਲਈ ਮੌਕੇ ਮੁਹੱਈਆ ਕਰਨ, ਉਹਨਾਂ ਨੂੰ ਆਪਣੇ ਵਿਚ ਕੋਈ ਦਿਲਚਸਪੀ ਨਹੀਂ, ਪਰ ਉਹ ਸਿਰਫ ਬੇ-ਦੀਨਿਆਂ ਵਾਂਗ, ਬੱਧਾ ਚਿੱਟੀ ਮਾਮਲਾ ਤਾਰਨ ਵਾਲੇ ਹਨ ਜਾਂ ਉਹ ਮੁਰਦਿਆਂ ਹਾਰ ਹਨ।"[4]

ਆਰਨਲਡ ਟੋਇਬੀ, ਜੋ ਕਿ ਆਧੁਨਿਕ ਯੁੱਗ ਦੇ ਪੈਗ਼ੰਬਰ ਇਤਿਹਾਸਕਾਰਾਂ ਵਿਚੋਂ ਇਕ ਹੈ, ਆਪਣੀ ਵੰਗਾਰ ਤੇ ਪ੍ਰਤੀਕਰਮਾਂ ਦੇ ਸਿਧਾਂਤ ਦੇ ਸਬੰਧ ਵਿਚ ਹਰ ਇਕ ਸਭਿਅਤਾ ਦੀ ਕਿਸਮਤ ਤੇ ਵਿਕਾਸ ਦਾ ਵਰਣਨ ਕਰਦਾ ਹੈ। ਉਸ ਅਨੁਸਾਰ ਕਿਸੇ ਸਭਿਅਤਾ ਜਾਂ ਸਭਿਆਚਾਰ ਦੀ ਉਮਰ ਜ਼ਿਆਦਾ ਉਸ ਵੰਗਾਰ ਉਪਰ ਨਿਰਭਰ ਕਰਦੀ ਹੈ ਜਿਸਦਾ ਕਿ ਉਸ ਨੂੰ ਆਪਣੇ ਜੀਵਨ ਵਿਚ ਸਾਹਮਣਾ ਕਰਨਾ ਪੈਂਦਾ ਹੈ ਅਤੇ ਇਸ ਗਲ ਤੇ ਵੀ ਨਿਰਭਰ ਕਰਦੀ ਹੈ ਕਿ ਕੀ ਇਹ ਉਸ ਵੰਗਾਰ ਦਾ ਚੰਗਾਂ ਚੋਖਾ ਜਵਾਬ ਦੇ ਸਕਦੀ ਹੈ। ਜੇ ਤਾਂ ਇਹ ਵੰਗਾਰ ਦਾ ਉਤਰ ਦੇ ਸਕਦੀ ਹੋਵੇ ਤੇ ਇਹ ਜੀਂਦੀ ਰਹਿੰਦੀ ਹੈ ਤੇ ਵਧਦੀ ਫੁਲਦੀ ਹੈ ਅਤੇ ਜੇ ਇਹ ਟਾਕਰਾ ਨਹੀਂ ਕਰ ਸਕਦੀ ਤਾਂ ਇਹ ਹਾਰ ਖਾ ਕੇ ਮਰ ਜਾਂਦੀ ਹੈ। ਜਿਸ ਧਰਮ ਦਾ ਗੁਰੂ ਨਾਨਕ ਨੇ ਪ੍ਰਚਾਰ ਅਤੇ ਉੱਥਾਨ ਕੀਤਾ, ਸਭ ਤੋਂ ਪਹਿਲਾਂ ਉਸ ਨੂੰ ਇਸ ਕਸਵੱਟੀ ਉਪਰ ਪਰਖਣਾ ਚਾਹੀਦਾ ਹੈ। ਯਾਰ੍ਹਵੀਂ ਸਦੀ ਤੋਂ ਮਗਰੋਂ ਹੁੰਦੇ ਆ ਰਹੇ ਮੁਸਲਿਮ ਸਿਆਸੀ ਤੇ ਸਭਿਆਚਾਰਕ ਹਮਲੇ ਦੇ, ਜਿਹੜੇ ਕਿ ਹਿੰਦੁਸਤਾਨ ਦੇ ਉਤਰ ਵਿਚ ਤੇ ਫਿਰ ਸਾਰੇ ਦੇਸ਼ ਵਿਚ ਫੈਲ ਗਏ ਸਨ, ਤਿੰਨ ਪ੍ਰਤੀਕਰਮ ਪੈਦਾ ਹੋਏ। ਸਾਰੇ ਮਧ ਕਾਲ ਵਿਚ, ਹਿੰਦੂਆਂ ਨੇ ਆਪਣੇ ਆਪ ਨੂੰ ਜਾਤਪਾਤ ਦੀਆਂ ਰਹੁ ਰੀਤੀਆਂ ਦੇ ਪਿੰਜਰਿਆਂ ਵਿਚ ਬੰਦ ਕਰੀ ਰਖਿਆ। ਉਹ ਇਹ ਆਸ ਰਖਦੇ ਸਨ ਕਿ ਇਹ ਪਾਬੰਦੀਆਂ ਸ਼ਾਇਦ ਇਸਲਾਮ ਦੀ ਧਰਮ ਬਦਲੀ ਦੇ ਹੜ੍ਹ ਨੂੰ ਉਕਾ ਪੁੱਕਾ ਰੋਕ ਲੈਣਗੀਆਂ। ਇਹ ਤਾਂ ਉਹਨਾਂ ਨੇ ਕੀਤਾ, ਪਰ ਉਹਨਾਂ ਨੂੰ ਇਸ ਨਾਲ ਬਹੁਤ ਨੁਕਸਾਨ ਉਠਾਉਣੇ ਪਏ, ਕਿਉਂਕਿ ਜੋ ਜਾਤ-ਪਾਤ ਦੀ ਜਕੜ ਤੇ ਪਾਬੰਦੀ ਦੇ ਕਾਨੂੰਨਾਂ ਦੀ ਕਿਸੇ ਹਿੰਦੂ ਵਲੋਂ ਇਕ ਵਾਰੀ ਵੀ ਉਲੰਘਣਾ ਹੋ ਜਾਂਦੀ ਸੀ ਤਾਂ ਉਸ ਨੂੰ ਹਮੇਸ਼ਾਂ ਲਈ ਹਿੰਦੂ ਧਰਮ ਵਿਚੋਂ ਖਾਰਜ ਕਰ ਦਿਤਾ ਜਾਂਦਾ ਸੀ।

"ਕਿਉਂਕਿ ਜਿਨ੍ਹਾਂ ਸਮਾਜਕ ਕਿਲ੍ਹਿਆਂ ਵਿਚ ਹਿੰਦੂ ਕੈਦ ਸਨ ਉਹਨਾਂ ਵਿਚ ਜਾਤ-ਪਾਤ ਦੇ ਬੰਧੇਜ ਕਾਰਨ ਵਾਪਸ ਅੰਦਰ ਜਾਣ ਲਈ ਕੋਈ ਰਾਹ ਨਹੀਂ ਸੀ।"[5] ਤੀਜਾ ਪ੍ਰਤੀਕਰਮ ਸੀ ਦੇਸ਼ ਭਰ ਵਿਚ ਉਹਨਾਂ ਸੰਤਾਂ ਮਹਾਤਮਾਵਾਂ ਦਾ ਉਦੈ ਹੋਣਾ, ਜਿਨ੍ਹਾਂ ਨੇ ਮੁਸਲਿਮ ਤੇ ਹਿੰਦੂ ਸਭਿਆਚਾਰ ਦੀ ਪਛਾਣ ਦੀ ਬਜਾਏ ਇਹਨਾਂ ਵਿਚਲੇ ਮਤਭੇਦਾਂ ਦੇ ਆਧਾਰ ਤੇ ਆਪਸੀ ਸਮਝ ਦੇ ਗਿਆਨ ਦਾ ਮੁੱਲ ਤਿਆਰ ਕਰਨ ਦੇ ਜਤਨ ਕੀਤੇ। ਰਾਮਾਨੰਦ, ਚੈਤੰਨਯ ਨੇ ਅੱਲਾ ਤੇ ਰਾਮ ਦੀ ਬੁਨਿਆਦੀ ਪਛਾਣ ਨੂੰ ਉਜਾਗਰ ਕਰਦਿਆਂ

ਦਿਲਾਂ ਦੀ ਸਵੱਛਤਾ ਤੇ ਸੱਚੀ ਭਗਤੀ ਨੂੰ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਲਈ ਮੁਕਤੀ ਦੇ ਸਹੀ ਮਾਰਗ ਹੋਣ ਉਤੇ ਜ਼ੋਰ ਦਿਤਾ ਪਰ ਜਿਵੇਂ ਕਿ ਹਿੰਦੁਸਤਾਨੀ ਇਤਿਹਾਸ ਦੇ ਸੰਜੀਦਾ ਵਿਦਿਆਰਥੀ ਇਹ ਜਾਣਦੇ ਹਨ ਕਿ ਇਸ ਜਤਨ ਦਾ ਪ੍ਰਭਾਵ ਧਾਰਮਕ ਵਿਚਾਰ ਦੇ ਕੋਈ ਬਹੁਤਾ ਵਿਸ਼ੇਸ਼ ਰੂਪ ਵਿਚ ਨਹੀਂ ਪਿਆ। ਜਿਹੜਾ ਅਮਲੀ ਪ੍ਰਭਾਵ ਕੋਈ ਪਿਆ ਵੀ ਹੈ ਉਹ ਛੋਟੇ ਛੋਟੇ ਵਿਰਕਿਆਂ ਤਕ ਹੀ ਸੀਮਤ ਸੀ, ਜਿਹੜੇ ਕਿ ਦੇਸ਼ ਭਰ ਵਿਚ ਫੈਲੇ ਹੋਏ ਸਨ ਕਿਉਂਕਿ ਉਹ ਭਾਰਤ ਦੇ ਇਤਿਹਾਸ ਵਿਚ ਕੋਈ ਵੀ ਸ਼ਕਤੀਸ਼ਾਲੀ ਰੋਲ ਅਦਾ ਨਹੀਂ ਕਰ ਸਕਦੇ ਸਨ। ਇਕ ਸਭਿਯ ਸ਼ਹਿਜ਼ਾਦੇ ਦਾਰਾ ਸ਼ਿਕੋਹ ਨਾਲ ਮਜ਼ਹਬ ਦੇ ਪੱਖੋਂ ਕਟੜ ਮਤੱਸਬੀ ਔਰੰਗਜ਼ੇਬ ਹੱਥੀਂ ਜੋ ਘਾਤਕ ਦੁਰਘਟਨਾ ਵਾਪਰੀ, ਉਹ ਅਜਿਹੇ ਇਕ ਪ੍ਰਤੀਕਰਮ ਦੀ ਸਹੀ ਮਿਸਾਲ ਕਹੀ ਜਾ ਸਕਦੀ ਹੈ ਜਿਸ ਦਾ ਕਿ ਹਿੰਦੂਆਂ ਨੂੰ ਸਾਹਮਣਾ ਕਰਨਾ ਪਿਆ। ਇਸ ਲਈ ਇਹ ਜ਼ਰੂਰੀ ਸੀ ਕਿ ਇਕ ਨਵੇਂ ਭਾਵ ਦਾ ਤੇ ਸੱਚੇ ਰੂਪ ਵਿਚ ਅਸਰਦਾਰ ਪ੍ਰਤੀਕਰਮ ਲਿਆਂਦਾ ਜਾਵੇ। ਇਸ ਕਸੌਟੀ ਤੋਂ ਗੁਰੂ ਨਾਨਕ ਨੇ ਜੋ ਹਿੱਸਾ ਪਾਇਆ, ਉਸ ਦਾ ਬਖ਼ੂਬੀ ਅੰਦਾਜ਼ਾ ਲਾਇਆ ਜਾ ਸਕਦਾ ਹੈ। ਇਸ ਸਬੰਧ ਵਿਚ ਵਿਸਥਾਰ ਵਿਚ ਜਾਣ ਦੀ ਗੁੰਜ਼ਾਇਸ਼ ਨਹੀਂ ਇਸ ਲਈ ਇਸ ਪ੍ਰਮਾਣ ਦਾ ਸੰਖੇਪ ਜ਼ਿਕਰ ਹੀ ਕੀਤਾ ਜਾਂਦਾ ਹੈ।

ਗੁਰੂ ਨਾਨਕ ਨੇ ਇਕ ਅਜਿਹਾ ਪ੍ਰਤੀਕਰਮ ਪੈਦਾ ਕੀਤਾ ਜਿਸਨੂੰ ਬਾਕੀ ਦੇ ਗੁਰੂ ਸਾਹਿਬਾਨ ਅਤੇ ਸਿੱਖ ਪੰਥ ਨੇ ਨਿਪੁੰਨ ਬਣਾ ਕੇ ਅਮਲ ਵਿਚ ਲਿਆਂਦਾ। ਇਸ ਵਿਚ ਉਹ ਸਾਰੇ ਬੁਨਿਆਦੀ ਵਿਚਾਰ ਸਨ ਜਿਹੜੇ ਕਿ ਗੁਰੂ ਨਾਨਕ ਦੇ ਉਪਦੇਸ਼ਾਂ ਵਿਚੋਂ ਉਪਜੇ ਸਨ। ਬਦੇਸ਼ੀ ਹਮਲੇ ਦਾ ਜੋ ਪਹਿਲਾ ਤੇ ਕੁਦਰਤੀ ਪ੍ਰਤੀਕਰਮ ਸੀ, ਉਹ ਸੀ ਉਸ ਦਾ ਮੁਕਾਬਲਾ, ਡਟਵਾਂ ਮੁਕਾਬਲਾ। ਇਹ ਗੱਲ ਹਿੰਦੂਆਂ ਵਿਚ ਬਿਲਕੁਲ ਹੀ ਖਤਮ ਹੋ ਚੁੱਕੀ ਸੀ ਜਿਸ ਨੂੰ ਕਿ ਇਸ ਪ੍ਰਤੀਕਰਮ ਨੇ ਮੁੜਕੇ ਬਹਾਲ ਕਰਕੇ ਅਧਿਆਤਮਕ ਬੁਨਿਆਦਾਂ ਰਾਹੀਂ ਪੱਕਿਆਂ ਕਰ ਦਿੱਤਾ ਸੀ। ਬਾਬਰ ਵਾਣੀ ਵਿਚ ਗੁਰੂ ਨਾਨਕ ਦੇਵ ਜੀ ਨੇ ਘੱਟ ਤੋਂ ਘੱਟ ਸ਼ਬਦਾਂ ਵਿਚ ਦੋ ਨਵੇਂ ਖਿਆਲ ਪੇਸ਼ ਕੀਤੇ ਹਨ ਜਿਹੜੇ ਕਿ ਕਿਸੇ ਵੀ ਸਥਿਤੀ ਪ੍ਰਤੀ ਮਨੁੱਖ ਦੇ ਪ੍ਰਤੀ ਕਰਮ ਦੀ ਬੁਨਿਆਦ ਹੋਣੇ ਚਾਹੀਦੇ ਹਨ। ਪਹਿਲਾ ਵਿਚਾਰ ਇਹ ਹੈ ਕਿ ਜਿੰਨਾ ਚਿਰ ਤਕ ਬੁਰਿਆਈ ਦਾ ਟਾਕਰਾ ਨਾ ਕੀਤਾ ਜਾਵੇ, ਉਹ ਵਧਦੀ ਹੀ ਜਾਂਦੀ ਹੈ ਤੇ ਆਪਣੇ ਆਪ ਖਤਮ ਨਹੀਂ ਹੁੰਦੀ। ਤਕਰੀਬਨ ਹਰ ਇਕ ਬਾਅਮਲ ਮਨੋਰਥ ਲਈ ਇਹ ਗੱਲ ਸੱਚੀ ਹੀ ਹੈ। ਇਸ ਲਈ ਬੁਰਿਆਈ ਦਾ ਮਨੁੱਖੀ ਜਤਨਾਂ ਨਾਲ ਮੁਕਾਬਲਾ ਕਰਨਾ ਚਾਹੀਦਾ ਹੈ ਅਤੇ ਪਰਮਾਤਮਾ ਦੀ ਸਹਾਇਤਾ ਨਾਲ ਉਸ ਦਾ ਵਿਨਾਸ਼ ਕਰ ਦੇਣਾ ਚਾਹੀਦਾ ਹੈ ਪਰ ਜਿੰਨਾ ਚਿਰ ਸਰਬ ਸ਼ਕਤੀਮਾਨ ਪਰਮਾਤਮਾ ਆਪ ਨਦਰ ਕਰਕੇ ਉਸ ਦਾ ਵਿਨਾਸ਼ ਨਹੀਂ ਕਰਦਾ, ਉਨਾਂ ਚਿਰ ਤਕ ਬੁਰਿਆਈ ਨੂੰ ਇਕੱਲਿਆ ਨਹੀਂ ਰਹਿਣ ਦੇਣਾ ਚਾਹੀਦਾ। ਅਵਤਾਰਵਾਦ ਦਾ ਅਸੂਲ, ਜੋ ਹਿੰਦੂ ਵਿਚਾਰਧਾਰਾ ਦੀ ਬੁਨਿਆਦ ਹੈ, ਉਸ ਦਾ ਸੁਭਾਓ ਇਹ ਹੈ ਕਿ ਬੁਰਿਆਈ ਅਥਵਾ ਬਦੀ ਜਾਂ ਤਾਂ ਆਪਣੇ ਆਪ ਹੀ ਵਿਨਾਸ਼ੀ ਕਰਮਾਂ ਕਰਕੇ ਖਤਮ ਹੁੰਦੀ ਹੈ ਤੇ ਜਾਂ ਫਿਰ ਇਸ ਨੂੰ ਮਹਾਨ ਸੰਸਾਰਕ ਸ਼ਕਤੀਆਂ ਦੀ ਮਦਦ ਨਾਲ ਖਤਮ ਕਰ ਦੇਣਾ ਚਾਹੀਦਾ ਹੈ। "ਯਦਾ ਯਦਾ ਧਰਮੱਸੑਯ ਗਿਲਨਿਰ ਭਵਤੀ.... ਸੰਭਵਾਸੀ ਯੁਗੇ ਯੁਗੇ....." (ਭਗਵਤ ਗੀਤਾ)। ਇਹੀ ਮੁਕਤੀ ਭਾਵ ਦਾ ਵਿਚਾਰ ਸੀ ਜਿਸ ਨੇ ਸਾਰਥਕ ਚਿੰਤਾ ਤੇ

ਉਤਰਦਾਇਕਤਵ ਲਈ ਰਾਹ ਪਧਰਾ ਕੀਤਾ ਅਤੇ ਇਸ ਨੇ ਆਖਰ ਇਕ ਐਸੇ ਪ੍ਰਤੀਕਰਮ ਦਾ ਰੂਪ ਧਾਰਨ ਕੀਤਾ ਜਿਹੜਾ ਕਿ ਇਸਲਾਮ ਦੇ ਜ਼ੁਲਮ ਦੇ ਉਤਰ ਵਿਚ ਸਿੱਖੀ ਵਲੋਂ ਪੇਸ਼ ਕੀਤਾ ਗਿਆ ਸੀ। ਹਿੰਦੁਸਤਾਨ ਦੇ ਨਿਹੱਥੇ ਤੇ ਲਾਚਾਰ ਸ਼ਹਿਰੀਆਂ ਉਪਰ ਬਾਬਰ ਨੇ ਜੋ ਜੋ ਜ਼ੁਲਮ ਢਾਹੇ ਸਨ, ਉਸਨੂੰ ਵੇਖਕੇ ਗੁਰੂ ਨਾਨਕ ਦੇਵ ਜੀ ਨੇ ਜੋ ਆਹ ਦਾ ਨਾਅਰਾ ਮਾਰਿਆ ਤੇ ਪਰਮਾਤਮਾਂ ਨੂੰ ਜੋ ਉਲਾਂਭਾ ਦਿੱਤਾ, ਉਸਨੇ ਇਸ ਧਰਤੀ ਉਪਰ ਹੋ ਰਹੀ ਬੁਰਿਆਈ ਬਾਰੇ ਮਨੁੱਖ ਦੇ ਨਿੱਜੀ ਤੇ ਮਾਨਵੀ ਉੱਤਰਦਾਇਤਵ ਹੋਣ ਦੇ ਸਿੱਧੇ ਸਬੰਧ ਹੋਣ ਕਾਰਣ ਅਤੇ ਉਸ ਬਦੀ ਤੋਂ ਬੇਲਾਗ ਹੋ ਕੇ ਰੱਬੀ ਮਿਹਰ ਦੀ ਆਸ ਰਖਣ ਦੀ ਬਜਾਏ ਸਿੱਧਾ ਹੀ ਉਸ ਦਾ ਟਾਕਰਾ ਕਰਨ ਦੇ ਨਵੇਂ ਖਿਆਲ ਦਾ ਬੀਜ ਬੀਜਿਆ :

> "ਏਤੀ ਮਾਰ ਪਈ ਕੁਰਲਾਣੇ
> ਤੈਂ ਕੀ ਦਰਦ ਨਾ ਆਇਆ।"

ਬਾਬਰ ਵਾਣੀ ਦਾ ਮੂਲ ਉਲਾਂਭਾ ਤੇ ਸਵਾਲ ਹੈ। ਏਸੇ ਬੀਜ ਨੇ ਹਿੰਦੁਸਤਾਨ ਵਿਚ ਇਸਲਾਮ ਦੇ ਜ਼ੁਲਮ ਪ੍ਰਤੀ ਸਿਖ ਸਮਾਜ ਦੇ ਸਮੁੱਚੇ ਰਵੱਈਏ ਨੂੰ ਹੀ ਬਦਲ ਕੇ ਰਖ ਦਿੱਤਾ।

"....... ਸਦੀਆਂ ਦੀ ਗੁਲਾਮੀ ਮਗਰੋਂ ਹਿਦੂਆਂ ਵਿਚੋਂ ਗੁਰੂ ਨਾਨਕ ਨੇ ਸਭ ਤੋਂ ਪਹਿਲਾਂ ਜ਼ੁਲਮ ਤੇ ਜਬਰ ਵਿਰੁੱਧ ਆਵਾਜ਼ ਉਠਾਈ।"[6]

ਸਿਖ ਧਰਮ ਬਰਾਸ਼ੀ ਮੈਕਸ ਦੇ ਅਸੂਲ ਨੂੰ ਮੰਨਦਾ ਹੈ। ਇਸ ਅਸੂਲ ਅਨੁਸਾਰ ਉਹ ਸਫਲ ਹਿੰਸਾ ਜੇਕਰ ਚੋਖੀ ਮਾਤਰਾ ਵਿਚ ਹਿੰਸਾ ਹੈ ਤੇ ਪੂਰੀ ਤਰ੍ਹਾਂ ਕਾਮਯਾਬ ਹੈ ਤਾਂ ਉਹ ਲਾਭ ਹੀ ਪਹੁੰਚਾਂਦੀ ਹੈ ਅਤੇ ਇਸ ਨੂੰ ਵਰਤਣ ਵਾਲਿਆਂ ਲਈ ਸੰਸਾਰ ਦੀਆਂ ਸਾਰੀਆਂ ਸ਼ਕਤੀਆਂ ਤੇ ਸ਼ਾਨਾਂ ਜਿਤ ਕੇ ਵੀ ਦੇ ਸਕਦੀ ਹੈ ਅਤੇ ਇਸ ਲਈ ਸਿਖ ਧਰਮ ਹਰ ਪੜਾਅ ਤੇ ਅਜਿਹੀ ਹਿੰਸਾ ਦਾ ਮੁਕਾਬਲਾ ਕਰਨ ਲਈ ਹਥਿਆਰਬੰਦ ਮੁਕਾਬਲੇ ਨੂੰ ਜਾਇਜ਼ ਸਮਝਦਾ ਹੈ। ਸਿਖ ਧਰਮ ਬਰਾਸ਼ੀ ਮੈਕਸ ਦੇ ਇਹਨਾਂ ਉਪਦੇਸ਼ਾਂ ਤੋਂ ਵੀ ਜਾਣੂੰ ਹੈ ਕਿ ਸਫਲ ਹਿੰਸਾ ਹਮੇਸ਼ਾਂ ਇਖਲਾਕ ਦੇ ਭੇਖ ਵਿਚ ਆਪਣੇਂ ਆਪ ਨੂੰ ਢਕ ਸਕਦੀ ਹੈ ਅਤੇ ਇਸ ਲਈ ਇਹ ਕਿਸੇ ਬੇਰੋਕ ਤਰੀਕੇ ਦੀ ਆਗਿਆ ਨਹੀਂ ਦੇਂਦਾ। ਇਸ ਸਿਲਸਿਲੇ ਵਿਚ ਗੁਰੂ ਨਾਨਕ ਨੇ ਸਰੀਰਕ ਟਾਕਰੇ ਵਾਲੇ ਪਹਿਲੇ ਪ੍ਰਤੀਕਰਮ ਅਤੇ ਹਿੰਦੂਆਂ ਤੇ ਮੁਸਲਮਾਨਾਂ ਦੇ ਵਿਰੋਧੀ ਸਭਿਆਚਾਰਾਂ ਵਿਚਕਾਰ ਸਾਂਝੀ ਪਛਾਣ ਦੇ ਅਵਿਸ਼ਕਾਰ ਵਾਲੇ ਤੀਜੇ ਪ੍ਰਤੀਕਰਮ ਦਾ ਸੁਮੇਲ ਕਰਕੇ ਚੌਥੇ ਪ੍ਰਤੀਕਰਮ ਨੂੰ ਪ੍ਰਚਲਤ ਕੀਤਾ ਜੋ ਕਿ ਇਤਿਹਾਸਕ ਤੌਰ ਤੇ ਪ੍ਰਭਾਵਸ਼ਾਲੀ ਸਿੱਧ ਹੋਇਆ। ਆਰਨਲਡ ਟੋਇੰਬੀ ਲਿਖਦਾ ਹੈ :

"ਉਹਨਾਂ ਦਾ ਮੁੱਖ ਮਿਲਣ ਸਥਾਨ ਭਾਰਤ ਰਿਹਾ ਹੈ ਜਿਥੇ ਕਿ ਇਸਲਾਮ ਹਿੰਦੂ ਧਰਮ ਉਪਰ ਹਿੰਸਕ ਤੌਰ ਤੇ ਛਾਇਆ ਹੈ। ਸਮੁੱਚੇ ਤੌਰ ਤੇ ਭਾਰਤੀ ਧਰਤੀ ਉਪਰ ਇਹਨਾਂ ਦੋਹਾਂ ਮਹਾਨ ਸਭਿਆਚਾਰਾਂ ਵਿਚਕਾਰ ਸਬੰਧਾਂ ਦੀ ਕਹਾਣੀ ਪਰਸਪਰ ਬੇਸਮਝੀ ਅਤੇ ਮਾਰਧਾੜ ਦੀ ਇਕ ਦੁਖਾਵੀਂ ਗਾਥਾ ਹੀ ਰਹੀ ਹੈ ........ ਸਹੀ ਤੌਰ ਤੇ ਸਿੱਖ ਧਰਮ ਨੂੰ ਹਿੰਦੂ ਮੁਸਲਮ ਧਰਮ ਦਾ ਇਕ ਸਾਂਝਾ ਪੰਥ ਬਿਆਨਿਆਂ ਜਾਣਾ ਚਾਹੀਦਾ ਹੈ। ਇਸ ਇਤਿਹਾਸਕ ਹਿੰਦੂ ਮੁਸਲਮ ਦੁਫੇੜ ਦੇ ਉਪਰ ਜੋ ਕਿ ਸਾਂਝਾ ਤੇ ਗੂਹੜਾ ਸੁਮੇਲ ਦਾ ਭਾਵ ਹੈ ਉਸਨੂੰ ਉਜਾਗਰ ਕਰਨਾ ਇਕ ਬੜੀ ਵਡੀ ਪਵਿੱਤਰ ਆਤਮਕ ਸਫਲਤਾ ਕਹੀ ਜਾ ਸਕਦੀ ਹੈ

ਜਿਸ ਉਤੇ ਆਪਣੇ ਨਵੇਂ ਧਾਰਮਕ ਆਚਰਨ ਤੇ ਨਵੀ ਹੋਂਦ ਕਾਰਨ ਸਿੱਖਾਂ ਨੂੰ ਗਰਵ ਹੋ ਸਕਦਾ ਹੈ।"[7]

ਆਪਣੇ ਸਮੇਂ ਦੀ ਇਸ ਬੁਨਿਆਦੀ ਸਮੱਸਿਆ ਦੇ ਹਲ ਪ੍ਰਤੀ ਗੁਰੂ ਨਾਨਕ ਨੇ ਜੋ ਹਿੱਸਾ ਪਾਇਆ ਹੈ ਉਸ ਦਾ ਅਨੁਮਾਨ ਆਧੁਨਿਕ ਹਿੰਦੂ ਨਿਰਣੇ ਤੋਂ ਵੀ ਲਾਇਆ ਜਾ ਸਕਦਾ ਹੈ :

"ਉਹਨਾਂ (ਗੁਰੂ ਨਾਨਕ) ਨੇ ਆਪਣੇ ਆਪ ਨੂੰ ਉਸ ਸਮੇਂ ਦੇ ਫਿਰਕੂ ਧਰਮਾਂ ਦੀ ਸੰਗਤ ਤੋਂ ਦੂਰ ਹੀ ਰੱਖਿਆ ਅਤੇ ਭਾਵੇਂ ਪਰਮਾਤਮਾ ਪ੍ਰਤੀ ਉਹਨਾਂ ਦੀ ਪਹੁੰਚ ਪ੍ਰੇਮ ਤੇ ਭਗਤੀ ਵਾਲੀ ਹੀ ਸੀ, ਪਰ ਫਿਰ ਵੀ ਉਹਨਾਂ ਨੇ ਵੈਸ਼ਨਵਵਾਦ ਜਾਂ ਕਿਸੇ ਹੋਰ ਫਿਰਕੇ ਦੇ ਚਿੰਨ੍ਹਵਾਦਾਂ ਨੂੰ ਨਹੀਂ ਅਪਣਾਇਆ। ਹਿੰਦੂਆਂ ਤੇ ਮੁਸਲਮਾਨਾਂ ਨੂੰ ਇਕ ਸਾਂਝੀ ਅਧਿਆਤਮਕ ਤੇ ਸਮਾਜਕ ਗਲਵਕੜੀ ਵਿਚ ਲਿਆਉਣ ਦਾ ਉਹਨਾਂ ਦਾ ਇਕ ਪਹਿਲਾਂ ਤੇ ਅੰਤਮ ਸਫਲ ਜਤਨ ਵੀ ਸੀ ....... ਸਿੱਖਾਂ ਦੀ ਰਾਜਸੀ ਸਫਲਤਾ ਨੇ ....... ਬਹੁਤ ਕਰਕੇ ਆਪਣੇ ਅਧਿਆਤਮਕ ਆਚਰਨ ਨੂੰ ਮਧਮ ਕਰ ਦਿਤਾ ਹੈ ਪਰ ਐਸੇ ਅਧਿਆਤਮਕ ਆਚਰਨਕ ਪੱਖ ਕਰਕੇ ਹੀ ਜਾਤ ਪਾਤ ਨਾਲ ਗੁਰੂ ਨਾਨਕ ਦਾ ਨਾਂ ਜ਼ਰੂਰ ਲੈਣਾ ਚਾਹੀਦਾ ਹੈ।"[8]

ਜਿਹੜਾ ਹੋਰ ਬੁਨਿਆਦੀ ਪੱਖ ਗੁਰੂ ਨਾਨਕ ਸਾਹਿਬ ਨੇ ਪੇਸ਼ ਕੀਤਾ ਉਸ ਦੀ ਇਕ ਸਭਿਯ ਮਨੁੱਖ ਲਈ ਇਕੋ ਇਕ ਉਚਿਤ ਵਿਵਹਾਰ ਵਜੋਂ ਸੰਸਾਰ ਨਾਲੋਂ ਨਿਰਲੇਪਤਾ ਅਥਵਾ ਨਿਸ਼ਕਾਮ ਕਰਮ ਦੇ ਯੁਗਾਂ ਪੁਰਾਣੇ ਹਿੰਦੂ ਮਤ ਦੇ ਅਸੂਲ ਦੀ ਨਵੇਂ ਸਿਰਿਓਂ ਵਿਖਾਖਿਆ ਹੈ। ਇਥੇ ਨਿਸ਼ਕਾਮ ਕਰਮ ਅਸੂਲ ਭਗਵਤ ਗੀਤਾ ਦਾ ਯੁਗ ਹੈ[9] ਅਤੇ ਨਿਸ਼ਕਾਮ ਕਰਮ ਦੀ ਪਰਿਭਾਸ਼ਾ ਨੂੰ ਨਾ ਕੇਵਲ ਕਾਇਮ ਹੀ ਰਖਿਆ ਗਿਆ ਹੈ ਸਗੋਂ ਇਸ ਨੂੰ ਗੁਰੂ ਨਾਨਕ ਨੇ ਬਾਕੀ ਦੇ ਗੁਰੂਆਂ ਨੇ ਆਪਣੀ ਬਾਣੀ ਵਿਚ ਜਾਇਜ਼ ਵੀ ਮੰਨਿਆ ਹੈ :

"ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਨੇ"

– (ਸਿਧਗੋਸ਼ਟ ਗੁਰੂ ਨਾਨਕ)

" ਕਰਮ ਕਰਤ ਹੋਵੇ ਨਿਹਕਰਮ" – ਸੁਖਮਨੀ ਗੁਰੂ ਅਰਜਨ ਦੇਵ

ਪਰ ਇਸ ਪਰਿਭਾਸ਼ਾ ਦੀ ਇਸ ਢੰਗ ਨਾਲ ਨਵੇਂ ਸਿਰਿਓਂ ਵਿਆਖਿਆ ਕੀਤੀ ਗਈ ਹੈ ਕਿ ਜਿਸ ਨਾਲ ਕਿਸੇ ਵੀ ਵੰਗਾਰ ਅਥਵਾ ਹਾਲਾਤ ਦਾ ਪੂਰੀ ਹੋਸ਼ ਤੇ ਜੋਸ਼ ਨਾਲ ਟਾਕਰਾ ਕਰਨਾ ਹੈ ਨਾ ਕਿ ਆਪਣੀ ਸਹਿਜ ਅਵਸਥਾ ਨੂੰ ਇਸ ਅੱਗੇ ਝੁਕਾ ਦੇਣਾ। ਬਾਬਰ ਬਾਣੀ ਵਿਚ ਗੁਰੂ ਨਾਨਕ ਦੇਵ ਨੇ ਪਰਮਾਤਮਾ ਨੂੰ ਜੋ ਸੁਆਲ ਕੀਤਾ ਸੀ ਕਿ 'ਤੈਂ ਕੀ ਦਰਦ ਨ ਆਇਆ' ਇਸ ਦਾ ਮਤਲਬ ਉਹੀ ਹੈ ਕਿ ਚੈਕਫ਼ ਨੇ 'ਵਾਰਡ ਨੰ ੬' ਵਿਚ ਆਪਣੇ ਨਾਇਕ ਗ੍ਰੋਮੋਵ ਪ੍ਰਤੀ ਬਿਆਨ ਕੀਤਾ ਹੈ :

"ਮੈਂ ਦਰਦ ਬਦਲੇ ਹੰਝੂ ਵਹਾਦਾਂ ਹਾਂ ਤੇ ਚੀਖਦਾ ਚਿੱਲਾਂਦਾ ਹਾਂ, ਨੀਚਤਾ ਬਦਲੇ ਕ੍ਰੋਧ ਆਉਂਦਾ ਹੈ, ਦੁਸ਼ਟਤਾ ਦਾ ਸ਼ਿਕਾਰ ਹੋਇਆ ਘਿਰਣਾ ਕਰਨ ਲੱਗ ਪੈਂਦਾ ਹਾਂ ਅਤੇ ਮੇਰੇ ਵਿਚਾਰ ਵਿਚ ਇਹੀ ਜੀਵਨ ਹੈ, ਦੁਖਾਂ ਤਕਲੀਫਾਂ ਨੂੰ ਤ੍ਰਿਸਕਾਰਨ ਦਾ ਮਤਲਬ ਤਾਂ ਜੀਵਨ ਨੂੰ ਹੀ ਤ੍ਰਿਸਕਾਰਨਾ ਹੋਇਆ ਕਿਉਂਕਿ ਮਨੁੱਖ ਦੀ ਸਮੁੱਚੀ ਹੋਂਦ ਭੁੱਖ, ਸਰਦੀ, ਬੇਇਜ਼ਤੀ, ਨੁਕਸਾਨ ਅਤੇ ਮੌਤ ਵਰਗੇ ਡਰ ਦੇ ਅਨੁਭਵ ਹੀ ਹਨ।"[10]

ਸੋ ਉਹਨਾਂ ਲੋਕਾਂ ਦਾ ਜਿਹਨਾਂ ਨੇ ਗੁਰੂ ਨਾਨਕ ਨੂੰ ਸਵੀਕਾਰ ਕੀਤਾ, ਹਿੰਦੂ ਨਸਲ ਦੀਆਂ ਕੁਝ ਬੁਨਿਆਦੀ ਗੱਲਾਂ ਦੀ ਸੱਚਿਆਈ ਦੇ ਪੱਖੋਂ ਪੁਨਰ ਵਿਆਖਿਆ ਕਰਕੇ ਸਮੁੱਚਾ ਹਿੰਦੂ ਜੀਵਨ ਹੀ ਨਵੇਂ ਰੂਪ ਵਿਚ ਬਦਲ ਕੇ ਰਖ ਦਿਤਾ ਗਿਆ।

ਪਰ ਇਹਨਾਂ ਗੱਲਾਂ ਨੂੰ ਮੂਲੋਂ ਨਸ਼ਟ ਨਹੀਂ ਕੀਤਾ ਗਿਆ ਤੇ ਨਾ ਹੀ ਬਦਲਿਆ ਹੈ। ਸੋ ਇਸ ਪ੍ਰਸੰਗ ਵਿਚ ਉੱਤਰ ਵਲੋਂ ਹਿੰਦੂ ਧਰਮ ਦੇ ਵਿਰੁੱਧ ਹੁਣੇ ਪਿਛੇ ਜਿਹੇ ਐਲਬਰਟ ਸਵਿਸ਼ਰ ਵਲੋਂ ਬੜੀ ਤਿੱਖੀ ਆਲੋਚਨਾ ਇਹ ਕੀਤੀ ਗਈ ਕਿ ਹਿੰਦੂ ਧਰਮ ਇਕ ਦਿਮਾਗੀ ਧਰਮ ਹੀ ਹੈ ਜੋ ਸੋਚਦਾ ਤਾਂ ਹੈ ਪਰ ਕਰਦਾ ਕੁਝ ਵੀ ਨਹੀਂ। ਦੂਜਾ, ਗੁਰੂ ਨਾਨਕ ਨੇ ਆਪਣੇ ਉਪਦੇਸ਼ਾਂ ਰਾਹੀਂ ਜਨਮ ਤੋਂ ਸਮਾਜਕ ਨਾ-ਬਰਾਬਰੀ ਦਾ ਤ੍ਰਿਸਕਾਰ ਕਰਕੇ ਇਕ ਲੋਕ ਰਾਜੀ ਸਮਾਜ ਲਈ ਪੱਕੀਆਂ ਬੁਨਿਆਦਾਂ ਰੱਖੀਆਂ ਹਨ। ਗੁਰੂ ਨਾਨਕ ਤੋਂ ਪਹਿਲਾਂ ਦੇ ਬਹੁਤ ਸਾਰੇ ਸੰਤਾਂ ਮਹਾਤਮਾਵਾਂ ਨੇ ਇਹ ਉਪਦੇਸ਼ ਦਿਤਾ ਕਿ ਜਾਤ ਪਾਤ ਨਾਲ ਅਧਿਆਤਮਕ ਪ੍ਰਾਪਤੀ ਦਾ ਕੋਈ ਸਬੰਧ ਨਹੀਂ ਪਰ ਗੁਰੂ ਨਾਨਕ ਤੋਂ ਪਹਿਲਾਂ ਕਿਸੇ ਨੇ ਵੀ ਜਾਤ ਪਾਤ ਨੂੰ ਇਸ ਦੇ ਸਮਾਜਕ ਤੇ ਰਾਜਸੀ ਪੱਖੋਂ ਰੱਦ ਨਹੀਂ ਕੀਤਾ। ਇਹ ਗੱਲ ਗੁਰੂ ਨਾਨਕ ਨੇ ਕੀਤੀ ਹੈ ਅਤੇ ਇਸ ਰਾਹੀਂ ਉਹਨਾਂ ਆਧੁਨਿਕ ਲੋਕ ਰਾਜੀ ਸਮਾਜ ਲਈ ਠੋਸ ਬੁਨਿਆਦਾਂ ਰਖੀਆਂ ਹਨ। ਉਹਨਾਂ ਦੀ ਤੀਜੀ ਦੇਣ ਇਸਤਰੀ ਦੇ ਸਮਾਜਕ ਤੇ ਅਧਿਆਤਮਕ ਦਰਜੇ ਸਬੰਧੀ ਹੈ। ਇਸਲਾਮ ਦੀ ਵਕਾਲਤ ਕਰਨ ਵਾਲਿਆਂ ਵਲੋਂ ਇਹ ਦਾਅਵੇ ਕੀਤੇ ਜਾਂਦੇ ਹਨ ਕਿ ਇਹ ਸਮਾਜ ਇਸਤਰੀ ਨੂੰ ਬੜਾ ਮਾਣ ਭਰਿਆ ਸਥਾਨ ਦੇਂਦਾ ਹੈ। ਭਾਵੇਂ ਇਹ ਠੀਕ ਹੈ ਕਿ ਹਜ਼ਰਤ ਮੁਹੰਮਦ ਦੇ ਬਣਾਏ ਨਿਯਮਾਂ ਨੇ ਬਹੁਤ ਹੱਦ ਤਕ ਇਸਤਰੀ ਦੇ ਦਰਜੇ ਨੂੰ ਵਧਾਇਆ ਹੈ ਜਿਵੇਂ ਕਿ ਪੂਰਵ-ਇਸਲਾਮਿਕ ਅਰਬ ਵਿਚ ਸੀ, ਪਰ ਇਹ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਜੋ ਅਜ ਦੇ ਸੰਸਾਰ ਵਿਚ ਇਸਤਰੀ ਨੂੰ ਸਮਾਨਤਾ ਦਾ ਦਰਜਾ ਮਿਲਿਆ ਹੋਇਆ ਹੈ ਉਸ ਤਰ੍ਹਾਂ ਹੀ ਕੁਰਾਨ ਸ਼ਰੀਫ ਕਾਨੂੰਨ ਦੇ ਪਖੋਂ ਇਸਤਰੀ ਨੂੰ ਬਰਾਬਰ ਦਾ ਦਰਜਾ ਦੇਂਦਾ ਹੋਵੇ। "ਮਰਦਾਂ ਦਾ ਇਸਤਰੀਆਂ ਉਪਰ ਹੱਕ ਹੈ" ਖ਼ੁਦਾ ਵਲੋਂ ਦਸੇ ਹੁਕਮ ਅਨੁਸਾਰ ਇਸਤਰੀ ਦੇ ਵਿਸ਼ੇ ਉਪਰ ਕੁਰਾਨ ਸ਼ਰੀਫ ਦੀ ਬੁਨਿਆਦੀ ਰੋਕ ਹੈ।"[11]

ਸਾਡੇ ਆਪਣੇ ਸਭਿਆਚਾਰ ਵਿਚ, ਹਿੰਦੂ ਧਰਮ ਵਿਚ, ਇਸਤਰੀ ਦਾ ਬੜਾ ਹੀ ਸਤਿਕਾਰ ਕੀਤਾ ਗਿਆ ਹੈ ਪਰ ਹਿੰਦੂ ਧਰਮ ਦਾ ਕੋਈ ਸੰਜੀਦਾ ਵਿਦਿਆਰਥੀ ਇਹ ਦਾਅਵਾ ਨਹੀਂ ਕਰੇਗਾ ਕਿ ਆਧੁਨਿਕ ਭਾਵ ਅਨੁਸਾਰ, ਮਰਦ ਤੇ ਇਸਤਰੀ ਵਿਚਕਾਰ ਬਰਾਬਰੀ ਹਿੰਦੂ ਧਰਮ ਦੀ ਬੁਨਿਆਦੀ ਸ਼ਰਤ ਹੈ। ਰਿਗਵੇਦ ਵਿਚ ਵੀ ਇਕ ਗੱਲ ਇਕ ਭਜਨ ਵਿਚ ਦਰਜ ਹੈ ਕਿ ਸੰਸਾਰੀ ਪੁਨਰਵਾਸ ਇਸ ਸੰਬਧੀ ਕੋਸ਼ਿਸ਼ ਤਾਂ ਕਰਦਾਂ ਹੈ ਪਰ ਅਪਸਰਾ ਉਰਵਸ਼ੀ ਨੂੰ ਆਪਣੇ ਨਾਲ ਰਹਿਣ ਲਈ ਪ੍ਰੇਮ ਵਿਚ ਅਸਫਲ ਹੋ ਜਾਂਦਾ ਹੈ, ਪਰ ਚੰਚਲ ਇਸਤਰੀ ਲਈ ਸਵਰਗ ਦੀ ਖਿਚ ਹੀ ਬਹੁਤ ਜ਼ਿਆਦਾ ਹੈ।

ਵੇਦ ਬਾਣੀ ਵਿਚ ਉਰਵਸ਼ੀ ਵਲੋਂ ਆਪਣੇ ਪ੍ਰੀਤਮ ਨੂੰ ਵਿਦਾ ਹੋਣ ਲੱਗਿਆਂ ਇਹ ਸ਼ਬਦ ਕਹੇ ਗਏ ਹਨ :

"ਪੁਨਰਵਾਸ, ਮਰੋ ਨਹੀਂ। ਵਿਨਾਸ਼ ਨਾ ਹੋਵੇ, ਹਤਿਆਰੇ ਬਘਿਆੜ ਤੈਨੂੰ ਖਾ ਨਾ ਜਾਣ। ਇਸਤਰੀਆਂ ਦੀ ਮਿਤਰਤਾ ਕਦੀ ਵੀ ਪੱਕੀ ਨਹੀਂ ਹੁੰਦੀ ਕਿਉਂਕਿ ਉਹ ਦਿਲੋਂ

ਲਕੜਬਘੀਆਂ ਹੁੰਦੀਆਂ ਹਨ।"[12]

ਇਹ ਗੱਲ ਕਿ ਇਸਤਰੀਆਂ ਸ਼ਕਤੀ ਦੇ ਪੱਖੋਂ ਮਰਦ ਤੋਂ ਕਮਜ਼ੋਰ ਹੁੰਦੀਆ ਹਨ ਇਕ ਵੇਦਿਕ ਅਸੂਲ ਹੈ। ਮਾਨਵ ਧਰਮ ਸ਼ਾਸਤਰ ਵਿਚ ਇਸਤਰੀਆਂ ਦਾ ਜ਼ਿਕਰ ਬੜੀ ਕੋਮਲਤਾ ਤੇ ਸਤਿਕਾਰ ਨਾਲ ਕੀਤਾ ਗਿਆ ਹੈ : "ਯਾਤਰਾ ਭਾਰਯਾ ਭੁਜੰਡੇ ਰਮੰਤਾ ਤ੍ਰਤਾ ਦੇਵਤਾਹਾ" ਪਰ ਇਸ ਪ੍ਰਾਚੀਨ ਅਸੂਲ ਤਥਾ ਕਰਮ ਦੇ ਅਮਲੀ ਪ੍ਰਸੰਗ ਵਿਚ ਇਕ ਇਸਤਰੀ ਦਾ ਦਰਜਾ ਮਰਦ ਤੋਂ ਤਿੰਨ ਗੁਣਾਂ ਹਮੇਸ਼ਾਂ ਲਈ ਨੀਵਾਂ ਹੋਣ ਦਾ ਹੈ ਜਿਵੇਂ ਕਿ ਚੀਨੀ ਕਨਫੀਊਸ਼ਿਸ਼ ਦਾ ਸਭਿਆਚਾਰ ਵਿਚ ਏਸੇ ਤਰ੍ਹਾਂ ਦਾ ਹੀ ਮਿਲਦਾ ਜੁਲਦਾ ਵਿਚਾਰ ਤਾਮ ਤਾਂਗ ਦਸਿਆ ਗਿਆ ਹੈ, ਜਿਸ ਦਾ ਮਤਲਬ ਹੈ ਇਸਤਰੀਆਂ ਦੀਆਂ ਤਿੰਨ ਮਾਤਹਿਤੀ ਕਿਸਮਾਂ ਹਨ। ਇਸ ਅਨੁਸਾਰ ਇਕ ਮਰਦ ਪ੍ਰਧਾਨ ਸਮਾਜ ਵਿਚ ਇਸਤਰੀ ਨੂੰ ਆਪਣੇ ਵਿਆਹ ਤੋਂ ਪਹਿਲਾਂ ਆਪਣੇ ਪਿਤਾ ਦੇ ਅਧੀਨ ਰਹਿਣਾ ਚਾਹੀਦਾ ਹੈ, ਵਿਆਹ ਤੋਂ ਪਿਛੋਂ ਪਤੀ ਦੇ ਅਤੇ ਵਿਧਵਾ ਹੋਣ ਤੇ ਆਪਣੇ ਬੱਚਿਆ ਦੇ ਅਧੀਨ ਰਹਿਣਾ ਚਾਹੀਦਾ ਹੈ। ਬੋਧੀ ਵਿਚਾਰ ਵਿਚ ਇਸਤਰੀ ਦੇ ਦਰਜੇ ਵਿਚ ਕੋਈ ਸੁਧਾਰ ਨਹੀਂ ਕੀਤਾ ਗਿਆ :

"ਓ ਪਰਮਾਤਮਾਂ, ਅਸੀਂ ਇਸਤਰੀ ਜਾਤੀ ਨਾਲ ਕਿਵੇਂ ਵਿਵਹਾਰ ਕਰੀਏ? ਆਨੰਦ, ਤੁਸੀਂ ਉਹਨਾਂ ਨੂੰ ਨਾ ਵੇਖੋ। ਪਰ ਜੇਕਰ ਅਸੀਂ ਉਹਨਾਂ ਨੂੰ ਵੇਖ ਲੈਂਦੇ ਹਾਂ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ?' ਬੋਲਣ ਤੋਂ ਗੁਰੇਜ਼ ਕਰੋ ਪਰ ਜੇਕਰ ਉਹ ਸਾਡੇ ਨਾਲ ਗੱਲਾਂ ਕਰਦੀਆਂ ਹਨ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ? ਪਰ੍ਹੇ ਪਰ੍ਹੇ ਰਵੋ। ਜਦੋਂ ਆਨੰਦ ਨੇ ਆਪਣੇ ਸੁਆਮੀ ਕੋਲੋਂ ਇਸਤਰੀ ਦਾ ਸੰਘ ਵਿਚ ਪ੍ਰਵੇਜ਼ ਕਰਨ ਦਾ ਹੱਕ ਪ੍ਰਾਪਤ ਕਰ ਲਿਆ ਤਾਂ ਭਗਵਾਨ ਬੁੱਧ ਨੇ ਕਿਹਾ : ਆਨੰਦ, ਜੇਕਰ ਇਸਤਰੀ ਨੇ ਉਸ ਪੰਥ ਵਿਚ ਦਾਖਲ ਹੋਣ ਦੀ ਆਗਿਆ ਪ੍ਰਾਪਤ ਨਾ ਕੀਤੀ ਹੁੰਦੀ ਤਾਂ ਇਹ ਚੰਗਾ ਧਰਮ ਬਹੁਤ ਚਿਰ ਚਲਦਾ ਤਾਂ ਪਵਿੱਤਰ ਕਾਨੂੰਨ ਹਜ਼ਾਰ ਸਾਲ ਲਈ ਕਾਇਮ ਰਹਿੰਦਾ। ਪਰ ...... ਹੁਣ ਇਹ ਸਿਰਫ ੫੦੦ ਸਾਲ ਤਕ ਹੀ ਕਾਇਮ ਰਹੇਗਾ।"[13]



ਇਹ ਗੁਰੂ ਨਾਨਕ ਹੀ ਸਨ ਜਿਹਨਾਂ ਨੇ ਪਹਿਲੀ ਵਾਰ ਦੇਸ਼ ਦੇ ਇਤਿਹਾਸ ਵਿਚ ਅਤੇ ਦੁਨੀਆਂ ਦੇ ਇਤਿਹਾਸ ਵਿਚ ਵੀ ਪਹਿਲੀ ਵਾਰ ਇਹ ਆਵਾਜ਼ ਬੁਲੰਦ ਕੀਤੀ ਕਿ ਉਨਾਂ ਚਿਰ ਤਕ ਚੰਗਾ ਲੋਕ ਰਾਜੀ ਸਭਿਆਚਾਰ ਕਾਇਮ ਨਹੀਂ ਹੋ ਸਕਦਾ ਜਦ ਤਕ ਕਿ ਇਸਤਰੀ ਨੂੰ ਮਰਦ ਦੇ ਬਰਾਬਰ ਪੂਰਾ ਪੂਰਾ ਦਰਜਾ ਤੇ ਹੱਕ ਨਾ ਦਿਤਾ ਜਾਵੇ। ਉਸੇ ਤਰ੍ਹਾਂ ਹੀ ਜਿਵੇਂ ਕਿ ਯੂਨਾਨੀ ਸਮਾਜ ਤੇ ਰੋਮਨ ਸਭਿਅਤਾ ਵਿਚ ਹੈ, ਇਸੇ ਤਰ੍ਹਾਂ ਹੀ ਇਸਲਾਮਿਕ ਸਭਿਆਚਾਰ ਵਿਚ ਵੀ ਇਹ ਇਸਤਰੀ ਦੇ ਨੀਵੇਂ ਦਰਜੇ ਕਾਰਨ ਹੀ ਸੀ ਕਿ ਇਹ ਸਭਿਆਚਾਰ ਬੁਨਿਆਦੀ ਤੌਰ ਤੇ ਕਮਜ਼ੋਰ ਰਹੇ ਹਨ। ਇਸੇ ਤਰ੍ਹਾਂ ਹੀ ਹਿੰਦੂ ਸਮਾਜ ਵਿਚਲੇ ਸਮਾਜਕ ਢਾਂਚੇ ਦੀ ਸਭ ਤੋਂ ਕਮਜ਼ੋਰ ਕੜੀ ਇਸਤਰੀਆਂ ਦਾ ਨੀਵਾਂ ਦਰਜਾ ਹੀ ਸੀ ਅਤੇ ਇਹ ਕਮਜ਼ੋਰੀ ਗੁਰੂ ਨਾਨਕ ਦੇਵ ਜੀ ਨੇ ਮਰਦ ਤੇ ਇਸਤਰੀ ਦੇ ਬਰਾਬਰ ਦੇ ਦਰਜੇ ਦੇ ਬੁਨਿਆਦੀ ਅਸੂਲ ਬਾਰੇ ਇਕ ਸਿੱਧਾ ਸਾਦਾ ਸੁਆਲ ਪਾ ਕੇ ਦੂਰ ਕਰ ਦਿੱਤਾ :

"ਸੋ ਕਿਉਂ ਮੰਦਾ ਆਖੀਐ
ਜਿਤੁ ਜਮਹਿ ਰਾਜਾਨ" – ਵਾਰ ਆਸਾ, ੧੯

ਇਹੋ ਜਿਹੀਆਂ ਸਨ ਗੁਰੂ ਨਾਨਕ ਸਾਹਿਬ ਦੀਆ ਦੇਣਾਂ ਜਿਹਨਾਂ ਦੀ ਯਾਦ

ਅਸੀਂ ਰਸਮੀ ਤੌਰ ਤੇ ਮਨਾਂਦੇ ਰਹਿੰਦੇ ਹਾਂ। ਇਹ ਉਹੀ ਮਹਾਪੁਰਸ਼ ਸੀ, ਜਿਸ ਦੇ ਉਪਦੇਸ਼ ਨੇ ਇਕ ਅਜਿਹੇ ਧਰਮ ਨੂੰ ਜਨਮ ਦਿਤਾ ਜੋ ਕਿ :

"ਇਕ ਖਾਸ ਸਿਫਤ ਵਾਲਾ ਹੈ ਕਿਉਂਕਿ ਇਸੇ ਨੇ ਨਾ ਕੇਵਲ ਇਕ ਰਾਜਸੀ ਸਮਾਜ ਦੀ ਸਿਰਜਨਾ ਹੀ ਕੀਤੀ ਹੈ ਸਗੋਂ ਅਜਿਹੇ ਵਿਲੱਖਣ ਰਿਵਾਜ ਵੀ ਹੋਂਦ ਵਿਚ ਲਿਆਂਦੇ ਹਨ ਕਿ ਜੋ ਇਸ ਦਾ ਪਾਲਣਾ ਕਰਦੇ ਹਨ ........ ਉਹ ਇਕ ਨਿਆਰੇ ਫਿਰਕੇ ਵਾਲੇ ਹਨ।"[14]

ਆਪਣੇ ਉਪਦੇਸ਼ਾਂ ਰਾਹੀਂ ਗੁਰੂ ਨਾਨਕ ਦੇਵ ਨੇ ਨਾ ਕੇਵਲ ਇਕ ਰਾਜਸੀ ਕੌਮ ਦੀ ਹੀ ਸਿਰਜਨਾ ਕੀਤੀ ਸਗੋਂ ਇਸ ਤੋਂ ਉਚੇਰੇ ਭਾਰਤ ਦੇ ਇਤਿਹਾਸ ਵਿਚ ਪਹਿਲੀ ਵਾਰ, ਸ਼ਬਦ ਪੰਜਾਬ ਇਕ ਅੱਡਰੇ ਰਾਜਸੀ ਖੇਤਰ ਦੇ ਨਾਂ ਨਾਲ ਉਭਰਿਆ ਹੈ। ਗੁਰੂ ਨਾਨਕ ਤੋਂ ਪਹਿਲਾਂ ਪੰਜਾਬ ਦੇ ਸ਼ਬਦ ਦਾ ਜ਼ਿਕਰ ਸੰਸਾਰ ਦੇ ਕਿਸੇ ਲਿਖਤੀ ਰਿਕਾਰਡ ਵਿਚ ਨਹੀਂ ਆਉਂਦਾ। ਇਹ ਪੰਜਾਬ ਗੁਰੂ ਗੋਬਿੰਦ ਸਿੰਘ ਤੋਂ ਸੌ ਕੁ ਸਾਲ ਮਗਰੋਂ ਆਪਣੀਆਂ ਸਿਆਸੀ ਸਰਹੱਦਾਂ ਰਾਹੀਂ ਪਿਸ਼ਾਵਰ ਤੋਂ ਪਾਨੀਪਤ ਅਤੇ ਗਿਲਗਿਤ ਤੋਂ ਸਪਿਤੀ ਤਕ ਫੈਲਿਆ। ਇਸ ਦੇ ਨਾਲ ਨਾਲ ਇਕ ਨਵੀਂ ਤੇ ਮੁਕੰਮਲ ਬੋਲੀ ਪੰਜਾਬੀ ਨੇ ਇਕ ਸਾਹਿਤਕ ਦਰਜਾ ਪ੍ਰਾਪਤ ਕੀਤਾ ਜੋ ਕਿ ਕਲਾਤਮਕ ਨਿਪੁੰਨਤਾ ਅਤੇ ਸ਼ਬਦ ਕੋਸ਼ ਦੇ ਸੋਮਿਆਂ ਦੇ ਕਾਰਨ ਹੋਰ ਇੰਡੋ ਆਰੀਅਨ ਭਾਸ਼ਾਵਾਂ ਵਿਚੋਂ ਸਭ ਤੋਂ ਅਮੀਰ ਹੈ। ਭਾਰਤ ਦੇ ਲਿਖਤੀ ਇਤਿਹਾਸ ਵਿਚ ਪਹਿਲੀ ਵਾਰ, ਕੁਦਰਤੀ ਹਮਲਿਆਂ ਤੇ ਬਾਹਰੋਂ ਆਉਣ ਵਾਲਿਆਂ ਦਾ ਰੁਖ ਉੱਤਰ-ਪੱਛਮ ਤੋਂ ਦੱਖਣ-ਪੂਰਬ ਦੀ ਥਾਂ ਦੱਖਣ ਪੂਰਬ ਤੋਂ, ਉੱਤਰ ਪੱਛਮ ਵਲ ਮੋੜ ਦਿਤਾ ਗਿਆ ਅਤੇ ੧੯ਵੀ ਸਦੀ ਵਿਚ, ਕਾਬਲ ਤੇ ਗਜ਼ਨੀ ਦੀਆਂ ਗਲੀਆਂ ਵਿਚ ਇਸ ਤਬਦੀਲੀ ਦੇ ਸਬੂਤ ਵਜੋਂ ਸਤਿ ਸ੍ਰੀ ਅਕਾਲ ਦੇ ਜੰਗੀ ਜੈਕਾਰੇ ਗੂੰਜਦੇ ਸੁਣੇ ਗਏ ਅਤੇ ਮਹਿਮੂਦ ਗਜ਼ਨੀ ੧੧ਵੀਂ ਸਦੀ ਵਿਚ ਸੋਮਨਾਥ ਦੇ ਮੰਦਰ ਦੇ ਸੰਦਲ ਦੀ ਲੜਕੀ ਦੇ ਜੋ ਦਰਵਾਜ਼ੇ ਪੁੱਟ ਕੇ ਲੈ ਗਿਆ ਸੀ, ਉਹ ੧੮੪੬ ਵਿਚ ਗਜ਼ਨੀ ਤੋਂ ਲਿਆਕੇ ਮੁੜਕੇ ਸੋਮਨਾਥ ਦੇ ਮੰਦਰ ਤੇ ਜੁੜਵਾ ਦਿੱਤੇ ਗਏ। ਅੰਤ ਵਿਚ ਇਹ ਕਹਿਣਾ ਜ਼ਰੂਰੀ ਹੈ ਕਿ ਇਕ ਨਵੀਂ ਕਿਸਮ ਦਾ ਮਨੁੱਖ ਹੋਂਦ ਵਿਚ ਲਿਆਂਦਾ ਗਿਆ ਹੈ, ਜਿਸ ਬਾਰੇ ਆਰਨਲਡ ਟੌਇੰਬੀ ਆਪਣੀ ਰਚਨਾ ਈਸਟ ਟੂ ਵੈਸਟ, ਜੋ ੧੯੬੨ ਵਿਚ ਛਪੀ ਹੈ, ਵਿਚ ਕਹਿੰਦਾ ਹੈ :

"ਜੇਕਰ ਮਨੁੱਖੀ ਨਸਲ ਅਪਣੀ ਅਗਿਆਨਤਾ ਕਾਰਨ ਬੱਚ ਵੀ ਗਈ ਤਾਂ ..... ਇਸ ਧਰਤੀ ਉਪਰ ਸਿੱਖ ਯਕੀਨੀ ਤੌਰ ਤੇ ਤਕੜੇ, ਸਖ਼ਤ ਅਤੇ ਸਮੇਂ ਦੇ ਨਾਲ ਨਾਲ ਜੀਵਨ ਮਾਨਣ ਵਾਲੇ ਇਨਸਾਨ ਹੋਣਗੇ।"

***ਫੁੱਟਨੋਟ :***

1. ਪੁਰਾਤਨ ਜਨਮ ਸਾਖੀ, ਪੰਜਾਬ ਸਰਕਾਰ ਲਾਹੌਰ, ੧੯੧੨, ਪੰਨਾ ੧੬-੧੭
2. ਬਾਹੂਜਨਹਿਤਿਪਾ ਬਾਹੂਜਨ ਸੁਖਿਆ ਲੋਕਾਂਨੁਕਾਮਪਾਯਾ ਅਥਾਯਾ ਹਿਤਿਯਾ ਸੁਖਿਯਾ ਦੇਵਾ ਮਨੁਸਨਮ ਇਤੀ ਵੁਤਕਮ ੮੪
3. ਕੈਬ੍ਰਿਜ ਸ਼ਾਰਟਰ ਹਿਸਟਰੀ ਆਫ ਇੰਡੀਆ-ਜੈ. ਐਲਨੈਟ, ਨਵੀਂ ਦਿੱਲੀ ੧੯੬੯, ਪੰਨਾ ੨੪੯
4. ਗ੍ਰਿਹੀ ਗ੍ਰਿਹੀ ਗ੍ਰਿਹੀਤੇਸ਼ੂ ਡੰਬਰਾਕਸ਼ਾਲਨ ਮਰਬਧਾਮ ਤੁਰੀਆ ਪ੍ਰਾਵਰਤੇ-ਜੈ ਚੰਦਰਾ-ਪ੍ਰਬੰਧਾ, ਪੁਰਾਤਨ

ਪ੍ਰਬੰਧਾ ਸਮਗ੍ਰਾਹਾ।

ਪ੍ਰੋ: ਪੀ. ਹਾਰਡੀ, ਹਿਸਟੋਰੀਅਨਜ਼ ਆਫ਼ ਮੈਡੀਵੀਅਲ, ਇੰਡੀਆ, ਪੰਨਾ ੧੧੪

5. ਡਾ. ਆਰ. ਸੀ. ਮੁਜਮਦਾਰ, ਦੀ ਸਿਖ ਰੀਵੀਊ, ਕਲਕੱਤਾ, ਨੰ: ੧੦੮, ਅੰਕ ੧੯੫, ਪੰਨਾ ੧੭੦

6. ਗੋਕਲ ਚੰਦ ਨਾਰੰਗ, ਟ੍ਰਾਂਸਫਾਰਮੇਸ਼ਨ ਆਫ ਸਿਖਿਜ਼ਮ, ਲਾਹੌਰ, ਪੰਨਾ ੪੦ - ਫੁਟਨੋਟ।

7. Study of History

8. 'ਪ੍ਰੀਵੇਸ ਟੂ ਸੀਲੈਕਸ਼ਨਜ਼ ਫ਼ਰਾਮ ਦੀ ਸੇਕਰਡ ਰਾਈਟਿੰਗਜ਼ ਆਫ ਦੀ ਸਿਖਸ'-ਯੂਨੈਸਕ, ੧੯੬੦ ਪੰਨਾ ੯-10

9. ਹਿਸਟਰੀ ਐਂਡ ਕਲਚਰ ਆਫ ਇੰਡੀਅਨ ਪੀਪਲ (ਭਾਰਤੀਯ ਵਿਦਿਆ ਭਵਨ, ਬੰਬਈ) ੧੯੬੦ ਅੰਕ ੬ ਪੰਨਾ ੫੬੯

ਤਿਆਕਤਵ ਕਰਮ ਫਲ ਸੰਗਮ ਨਿਤਯਰਿਪਤੋ ੪.੨੦

10. ਏ. ਪੀ. ਚੈਖਫ਼, ਸ਼ਾਰਟ ਨਾਵਲਜ਼ ਐਂਡ ਸਟੋਰੀਜ਼ (ਅੰਗ੍ਰੇਜ਼ੀ ਅਨੁਵਾਦ : ਲਿਡਵੀਨੋਵ), ਮਾਸਕੋ, ਪੰਨਾ ੧੮੭-੮੮

11. ਅਰਜਾਲ-ਓ-ਕਵਮੂਨਾਂਅਲਾ ਨਿਸਾ-ਇ-੪.੩੯

12. ਪ੍ਰਿਤਾਕਸ਼ਤੀ ਕੌਮਾਰੇ ਭਾਰਤਾ ਰਖਸ਼ਤੀ ਯੌਵਨੇ, ਰਖਸ਼ੰਤੀ ਸਥਾਵਰੇ ਪੁਤ੍ਰਾਹਨਾ ਸਾਤ੍ਰਿਮ ਸਵਾਤੰਤ੍ਰਯਾ ਮਾਰਹਤੀ।

13. ਮਹਾਪਰੀ ਨਿਭਾਨਾ ਸੁੱਤਾ ੫,੨੩

14. ਸਰ ਚਾਰਲਸ ਇਲੀਅਟ, ਹਿੰਦੁਇਜ਼ਮ ਐਂਡ ਬੁਧਿਜ਼ਮ (ਲੰਡਨ) ੧੯੨੧ ਪੰਨਾ ੧੧,੨੧੭

# ਕੁਦਰਤ ਦਾ ਸੰਕਲਪ

ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਸਿੱਖ ਧਰਮ ਦੇ ਦਾਰਸ਼ਨਿਕ ਸਿੱਧਾਂਤਾਂ ਨੂੰ ਬਿਆਨ ਕਰਦਿਆਂ ਅਰਬੀ ਸ਼ਬਦ ਕੁਦਰਤ ਨੂੰ ਸਿੱਧਾਂਤਕ ਸ਼ਬਦਾਵਲੀ ਦੇ ਤੌਰ ਤੇ ਵਰਤਿਆ ਹੈ ਅਤੇ ਭਾਰਤੀ ਦਰਸ਼ਨ ਵਿਚ ਤੁਰੇ ਆ ਰਹੇ ਪੁਰਾਤਨ ਸੰਸਕ੍ਰਿਤ ਸ਼ਬਦ ਪੁਰਸ਼ ਨਾਲ ਉਸ ਦਾ ਸੰਬੰਧ ਜੋੜਿਆ ਹੈ। ਭਾਰਤੀ ਸ਼ਾਸਤਰਾਂ ਵਿਚ ਪੁਰਸ਼ ਦਾ ਸੰਬੰਧ ਇਕ ਹੋਰ ਸਿੱਧਾਂਤਕ ਸ਼ਬਦ ਪ੍ਰਕਿਤੀ ਨਾਲ ਜੋੜਿਆ ਹੈ। ਭਾਰਤ ਵਿਚ ਉਗਮੇ ਸਾਰੇ ਧਰਮਾਂ ਦਾ ਆਧਾਰ ਕਿਸੇ ਨਾ ਕਿਸੇ ਰੂਪ ਵਿਚ ਛੇ ਸ਼ਾਸ਼ਤਰਾਂ ਵਿਚੋਂ ਇਕ ਸ਼ਾਸਤਰ ਤੇ ਹੈ। ਗੁਰੂ ਨਾਨਕ ਸਾਹਿਬ ਨੇ ਕਈ ਹਾਲਤਾਂ ਵਿਚ ਪੁਰਾਤਨ ਸਿੱਧਾਂਤਕ ਸ਼ਬਦ ਲਏ ਹਨ ਅਤੇ ਉਹਨਾਂ ਦੀ ਨਵੀਂ ਵਿਆਖਿਆ ਕੀਤੀ ਹੈ। ਜੇ ਕੋਈ ਗ਼ੈਰ ਭਾਰਤੀ, ਗ਼ੈਰ ਸੰਸਕ੍ਰਿਤ ਸ਼ਬਦ ਲਿਆ ਹੈ ਜਿਵੇਂ ਕਿ ਕੁਦਰਤ ਅਤੇ ਉਸ ਨੇ ਦਰਸ਼ਨ ਵਿਚ ਨਿਸ਼ਚਿਤ ਸਥਾਨ ਪ੍ਰਾਪਤ ਕੀਤਾ ਹੈ। ਇਸ ਲਈ ਸਾਡਾ ਮੰਤਵ ਇਸ ਲੇਖ ਵਿਚ ਇਹ ਹੈ ਕਿ ਪੁਰਸ਼ ਅਤੇ ਪ੍ਰਕ੍ਰਿਤੀ ਨੂੰ ਸਮਝਿਆ ਜਾਵੇ ਕਿ ਅਸਲ ਭਾਰਤੀ ਦਰਸ਼ਨ ਵਿਚ ਕੀ ਸਿੱਧਾਂਤ ਹੈ ਅਤੇ ਗੁਰੂ ਸਾਹਿਬ ਨੇ ਪੁਰਸ਼ ਨੂੰ ਕੀ ਅਰਥ ਦਿੱਤਾ ਹੈ ? ਨਾਲ ਹੀ ਅਸੀਂ ਇਹ ਵੇਖਣਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਕੁਦਰਤ ਸ਼ਬਦ ਨੂੰ ਕੀ ਅਰਥ ਪ੍ਰਦਾਨ ਕਰ ਦਿਤਾ ਹੈ ? ਸਾਡਾ ਪ੍ਰਯੋਜਨ ਇਹ ਵੇਖਣਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਕਿਹਨਾਂ ਕਾਰਨਾਂ ਕਰਕੇ ਸਿੱਧਾਂਤਕ ਸ਼ਬਦ ਦੇ ਤੌਰ ਤੇ ਅਰਬੀ ਸ਼ਬਤ ਕੁਦਰਤ ਵਰਤਣਾ ਯੋਗ ਸਮਝਿਆ ਹੈ।

ਗੁਰੂ ਨਾਨਕ ਸਾਹਿਬ ਅਸਲ ਵਿਚ ਧਰਮ ਦੇ ਸੰਚਾਲਕ ਸਨ ਅਤੇ ਫਿਲਾਸਫੀ ਉਹਨਾਂ ਦਾ ਪ੍ਰਯੋਜਨ ਨਹੀਂ ਸੀ ਪਰ ਇਸ ਦਾ ਭਾਵ ਇਹ ਨਹੀਂ ਕਿ ਗੁਰੂ ਨਾਨਕ ਸਾਹਿਬ ਗਿਆਨ, ਵਿਗਿਆਨ ਦੇ ਵਿਸ਼ਿਆਂ ਨੂੰ ਕੋਈ ਮਹਤਵ ਨਹੀਂ ਸੀ ਦਿੰਦੇ। ਉਹ ਦਰਸ਼ਨ ਤੇ ਸ਼ਾਸਤਰ ਵਲੋਂ ਚੇਤੰਨ ਸਨ। ਉਹਨਾਂ ਨੇ ਭਾਰਤੀ ਸਿੱਧਾਂਤਕ ਸ਼ਬਦ ਪੁਰਸ਼ ਆਪਣੇ ਧਰਮ ਦਰਸ਼ਨ ਵਿਚ ਵਰਤ ਲਿਆ ਹੈ ਪਰ ਉਹਨਾਂ ਇਸੇ ਸ਼ਾਸਤਰ ਦਾ ਸ਼ਬਦ ਪ੍ਰਕ੍ਰਿਤੀ ਬਿਲਕੁਲ ਤਿਆਗ ਦਿਤਾ ਹੈ।

ਗੁਰੂ ਨਾਨਕ ਸਾਹਿਬ ਨੇ ਆਪਣੇ ਧਰਮ ਦੇ ਬੁਨਿਆਦੀ ਸ਼ਬਦ ਦੇ ਤੌਰ ਤੇ ਪੁਰਸ਼

ਦੇ ਸਿੱਧਾਂਤਕ ਸ਼ਬਦ ਨੂੰ ਵਰਤਿਆ ਹੈ ਪਰ ਉਹਨਾਂ ਨੇ ਇਸ ਦੀ ਵਿਆਖਿਆ ਸਾਂਖ ਸ਼ਾਸਤਰ ਤੋਂ ਬਿਲਕੁਲ ਭਿੰਨ ਕੀਤੀ ਹੈ। ਉਹਨਾਂ ਨੇ ਪ੍ਰਕ੍ਰਿਤੀ ਦਾ ਥਾਂ ਅਰਬੀ ਸ਼ਬਦ ਕੁਦਰਤ ਵਰਤਿਆ ਹੈ।

ਗੁਰੂ ਨਾਨਕ ਸਾਹਿਬ ਨੇ ਸ਼ਬਦ ਪੁਰਸ਼ ਦੀ ਥਾਂ ਉਸ ਦਾ ਅਪਭ੍ਰੰਸ਼ ਰੂਪ ਪੁਰਖ ਵਰਤਿਆ ਹੈ। ਜਿਥੋਂ ਤੀਕ ਸਾਂਖ ਸ਼ਾਸਤਰ ਦਾ ਸੰਬੰਧ ਹੈ ਅਤੇ ਉਸਦੇ ਦਰਸਾਏ ਹੋਏ ਅਨਾਦੀ ਤੱਤਾਂ ਦਾ, ਇਹ ਦਰਸ਼ਨ ਕਿਸੇ ਚੇਤੰਨ ਹਸਤੀ ਜਾ ਕਰਤਾਰੀ ਪਰਮਾਤਮਾ (ਕਰਤਾ ਪੁਰਖ) ਦਾ ਵਿਸ਼ਵਾਸੀ ਨਹੀਂ ਸਗੋਂ ਇਹ ਬਹੁਦੇਵਵਾਦ ਦਾ ਵੀ ਖੰਡਨ ਨਹੀਂ ਕਰਦਾ ਅਤੇ ਨਾ ਹੀ ਇਹ ਪਰਮਾਤਮਾ ਦੀ ਹੋਂਦ ਦਾ ਖੰਡਨ ਕਰਦਾ ਹੈ। ਇਸ ਸ਼ਾਸਤਰ ਅਨੁਸਾਰ ਪਾਰਬ੍ਰਹਮ ਦੁਆਰਾ ਦੇਵਤਿਆਂ ਦੀ ਹਸਤੀ ਹੋ ਸਕਦੀ ਹੈ ਪਰ ਉਹ ਵੀ ਅਚੇਤ ਪ੍ਰਕ੍ਰਿਤੀ ਤੇ ਪੁਰਸ਼ ਅਤੇ ਹੋਰ ਗੁਣਾ ਦੇ ਸ਼ਾਮਿਲ ਕੀਤੇ ਬਿਨਾਂ ਕੁਝ ਵੀ ਨਹੀਂ। ਇਸ ਵਾਸਤੇ ਇਸ ਭਾਰਤੀ ਸ਼ਾਸਤਰ ਦਾ ਬਲ ਅਚੇਤ ਪ੍ਰਕ੍ਰਿਤੀ ਤੇ ਹੈ। ਇਸ ਸ਼ਾਸਤਰ ਅਨੁਸਾਰ ਪੁਰਸ਼ ਕੇਵਲ ਸੁੰਨ ਨਿਰੋਲ ਚੇਤਨਤਾ ਦੇ ਤੌਰ ਤੇ ਸੀ, ਉਹ ਕੇਵਲ ਦਾਰਸ਼ਨਿਕ ਤੱਤ ਹੈ। ਸੋ ਪੁਰਸ਼ ਦੀ ਕੋਈ ਹਸਤੀ ਨਹੀਂ ਹੈ। ਇਹ ਚੇਤੰਨਤਾ ਹੈ ਪਰ ਕਿਸੇ ਹੋਰ ਬਾਰੇ ਚੇਤਨ ਨਹੀਂ ਹੈ।

ਗੁਰੂ ਨਾਨਕ ਸਾਹਿਬ ਦੇ ਦਰਸ਼ਨ ਵਿਚ ਪੁਰਸ਼ ਜਾਂ ਪੁਰਖ ਚੇਤਨ ਵੀ ਹੈ ਅਤੇ ਉਹ ਅਚੇਤ ਵੀ ਹੈ ਅਤੇ ਪਰਪੰਚ ਦਾ ਕਰਤਾ ਵੀ ਹੈ। ਗੁਰੂ ਨਾਨਕ ਸਾਹਿਬ ਦਾ ਸਿਧਾਂਤ ਇਹ ਹੈ ਕਿ ਉਹ ਪੁਰਖ ਰਚਨਾ ਦਾ ਰਚਨਹਾਰ ਹੈ ਅਤੇ ਇਸ ਰਚਨਾ ਦੀ ਆਪਣੀ ਕੋਈ ਰਚਨਹਾਰ ਤੋਂ ਬਿਨਾਂ ਸੁਤੰਤਰ ਹਸਤੀ ਨਹੀਂ, ਉਹ ਕਰਤਾ ਪੁਰਖ ਹੈ, ਉਹ ਅਕਾਲ ਪੁਰਖ ਹੈ ਅਤੇ ਉਸਦੀ ਰਚੀ ਰਚਨਾ ਰਚਨਹਾਰ ਦਾ ਹੀ ਇਕ ਪ੍ਰਮਾਣ ਹੈ ਅਤੇ ਇਸ ਤੋਂ ਬਿਨਾਂ ਇਸ ਦੀ ਆਪਣੀ ਕੋਈ ਹਸਤੀ ਨਹੀਂ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦਾ ਪੁਰਖ ਦਾ ਸੰਕਲਪ ਭਾਰਤੀ ਸ਼ਾਸਤਰੀ ਪਰੰਪਰਾ ਦੇ ਪੁਰਖ ਤੋਂ ਬਿਲਕੁਲ ਭਿੰਨ ਹੈ।



ਗੁਰੂ ਨਾਨਕ ਸਾਹਿਬ ਨੇ ਪੁਰਖ ਦੇ ਨਾਲ ਕੁਦਰਤ ਦੇ ਸਿਧਾਂਤਕ ਸ਼ਬਦ ਨੂੰ ਜੋੜਿਆ ਹੈ। ਕੁਦਰਤ ਅਰਬੀ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਆਪਣੇ ਮਾਲਕ ਦੀਆਂ ਸ਼ਕਤੀਆ ਅਤੇ ਅਧਿਕਾਰਾਂ ਦੇ ਅਧੀਨ ਹੋਣ ਵਾਲੀ। ਕੁਰਾਨ ਵਿਚ ਪਰਮਾਤਮਾ ਨੂੰ ਖਾਲਿਕ ਅਤੇ ਕਾਦਰ ਦੋਵੇਂ ਮੰਨਿਆ ਹੈ। ਗੁਰੂ ਸਾਹਿਬ ਨੇ ਪ੍ਰਕ੍ਰਿਤੀ ਸ਼ਬਦ ਇਸੇ ਲਈ ਤਿਆਗ ਦਿੱਤਾ ਕਿ ਇਸ ਵਿਚ ਇਹ ਭਾਵਨਾ ਪੈਦਾ ਹੋ ਚੁੱਕੀ ਹੈ ਕਿ ਪ੍ਰਕ੍ਰਿਤੀ ਆਪਣੇ ਆਪ ਵਿਚ ਸੁਤੰਤਰ ਤੇ ਅਵਿਨਾਸ਼ੀ ਹੈ ਪਰ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਵਿਚ ਕੁਦਰਤ ਕਾਦਰ ਦੀ ਰਚਨਾ ਹੈ ਅਤੇ ਹਰ ਤਰ੍ਹਾਂ ਕਰਤਾ ਪੁਰਖ ਤੇ ਇਹ ਰਚਨਾ ਆਧਾਰਿਤ ਹੈ। ਗੁਰੂ ਨਾਨਕ ਸਾਹਿਬ ਦੇ ਸਿਧਾਂਤ ਵਿਚ ਰਚਨਾ ਦਾ ਆਦਿ ਵੀ ਹੈ ਤੇ ਅੰਤ ਵੀ ਹੈ। ਕੇਵਲ ਪਰਮਾਤਮਾ ਹੀ ਐਸੀ ਹਸਤੀ ਹੈ ਜਿਸ ਦਾ ਨਾ ਆਦਿ ਹੈ ਨਾ ਅੰਤ ਹੈ। ਇਸ ਵਾਸਤੇ ਗੁਰੂ ਨਾਨਕ ਸਾਹਿਬ ਦਾ ਕੁਦਰਤ ਦਾ ਸਿੱਧਾਂਤ ਪ੍ਰਕ੍ਰਿਤੀ ਵਾਲੇ ਸਿੱਧਾਂਤ ਤੋਂ ਬਿਲਕੁਲ ਭਿੰਨ ਹੈ।

ਜੋ ਕੁਝ ਉਪਰ ਦਸਿਆ ਗਿਆ ਹੈ ਉਸ ਦਾ ਮੁੱਖ ਕਾਰਨ ਇਹ ਹੈ ਜਿਸ ਕਰਕੇ ਗੁਰੂ ਨਾਨਕ ਨੇ ਪ੍ਰਕ੍ਰਿਤੀ ਸ਼ਬਦ ਤਿਆਗ ਦਿਤਾ ਅਤੇ ਕੁਦਰਤ ਸ਼ਬਦ ਅਪਨਾ ਲਿਆ। ਪਰ ਇਸ ਦੇ ਕੁਝ ਹੋਰ ਵੀ ਕਾਰਨ ਸਮਝੇ ਜਾ ਸਕਦੇ ਹਨ। ਇਕ ਇਹ ਹੋ ਸਕਦਾ ਹੈ ਕਿ

ਗੁਰੂ ਨਾਨਕ ਸਾਹਿਬ ਉਸ ਤਅਸਬ ਨੂੰ ਤੋੜਨਾ ਚਾਹੁੰਦੇ ਸਨ ਕਿ ਸੰਸਕ੍ਰਿਤ ਭਾਸ਼ਾ ਤੋਂ ਇਲਾਵਾ ਕਿਸੇ ਹੋਰ ਭਾਸ਼ਾ ਵਿਚ ਦਰਸ਼ਨ ਜਾਂ ਹੋਰ ਬੋਲ ਚਾਲ ਨਹੀਂ ਹੋਣੇ ਚਾਹੀਦੇ। ਪੁਰਾਤਨ ਭਾਰਤੀ ਵਿਸ਼ਵਾਸ ਸੀ ਕਿ ਹਿੰਦੂ ਨੂੰ ਮੌਤ ਪਰਵਾਨ ਕਰ ਲੈਣੀ ਚਾਹੀਦੀ ਹੈ ਪਰ ਹੋਰ ਕੋਈ ਬੋਲੀ ਸਿੱਖਣ ਤੋਂ ਇਨਕਾਰ ਕਰ ਦੇਣਾ ਚਾਹੀਦਾ ਹੈ। ਵਿਸ਼ੇਸ਼ ਕਰਕੇ ਗੁਰੂ ਨਾਨਕ ਸਾਹਿਬ ਦੇ ਇਸ ਤਸਅਬ ਦੇ ਖੰਡਨ ਕਰਨ ਨਾਲ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀਆਂ ਭਾਸ਼ਾਵਾਂ ਅਤੇ ਸਾਰੇ ਦੇਸ਼ਾਂ ਨੂੰ ਇੱਕੋ ਜੇਹਾ ਸਨਮਾਨ ਪ੍ਰਦਾਨ ਕੀਤਾ। ਗੁਰੂ ਨਾਨਕ ਸਾਹਿਬ ਦਾ ਇਹ ਵੀ ਮੁੱਦਾ ਹੋ ਸਕਦਾ ਹੈ ਕਿ ਮਨੁੱਖ ਸਭ ਕੁਝ ਨੂੰ, ਜੋ ਕਿਸੇ ਹੋਰ ਥਾਂ ਤੇ ਸਾਜਿਆ ਗਿਆ ਹੈ, ਉਸ ਨੂੰ ਪੜ੍ਹੇ, ਸੁਣੇ ਤੇ ਵਿਚਾਰੇ ਅਤੇ ਆਪਣੀ ਬੁਧੀ ਤੇ ਗਿਆਨ ਨੂੰ ਵਿਸ਼ਾਲ ਕਰੇ।

# ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਪਾਪ ਕਿਸ ਦੇ ਸਿਰ ?

ਭਰੋਸੇ-ਯੋਗ ਸਮਕਾਲੀ ਸਿਖ ਲਿਖਤਾਂ, ਸਥਿਰ ਸਿੱਖ ਪਰੰਪਰਾ ਅਤੇ ਸਮੂਹਕ ਸਿਖ ਚੇਤਨਾ ਅਨੁਸਾਰ ਔਰੰਗਜ਼ੇਬ ਨੇ ਆਪ 11 ਨਵੰਬਰ 1675 ਨੂੰ ਦਿੱਲੀ ਵਿਚ ਗੁਰੂ ਤੇਗ ਬਹਾਦਰ ਦੇ ਕਤਲ ਦਾ ਹੁਕਮ ਦਿਤਾ। ਸ਼ਹਿਨਸ਼ਾਹ ਦਾ ਇਹ ਹੁਕਮ ਗੁਰੂ ਸਾਹਿਬ ਨਾਲ ਕਈ ਮੁਲਾਕਾਤਾਂ ਤੋਂ ਮਗਰੋਂ ਹੋਇਆ, ਜਿਨ੍ਹਾਂ ਵਿਚ ਮੁਗਲ ਰਾਜ ਦੀ ਨੀਤੀ ਦੇ ਬੁਨਿਆਦੀ ਅਸੂਲਾਂ ਬਾਰੇ ਵਾਰਤਾਲਾਪ ਹੋਇਆ ਕਿ,

1. ਕੀ ਪਰਮ-ਤੱਤ-ਸਤਯ-ਸ਼ਬਦ ਬੋਲ ਵਿਚ ਸੀਮਤ ਕੀਤਾ ਜਾ ਸਕਦਾ ਹੈ ?
2. ਕੀ ਮੁਸਲਮਾਨੀ ਕਲਮਾਂ ਪਰਮ ਸਤਯ ਦਾ ਅੰਤਮ, ਅਚੁੱਤਯ ਅਤੇ ਨਿਰਦਵੰਦ ਕੋਸ਼ ਹੈ ?
3. ਕੀ ਇਸਲਾਮੀ ਵਿਸ਼ਵਾਸ ਭੈ ਅਤੇ ਲਾਲਚ **ਅਸ ਸ਼ਰਅ ਤੁਹਤੁਸ ਸੈਫ** ਨਾਲ ਲਾਗੂ ਕੀਤਾ ਜਾ ਸਕਦਾ ਹੈ ਅਤੇ ਕੀਤਾ ਜਾਣਾ ਚਾਹੀਦਾ ਹੈ ? ਅਤੇ
4. ਕੀ ਇਕ, ਏਕਾਮਈ, ਅਨੇਕਤਾ-ਰਹਿਤ ਸਮਾਜ, ਰੱਬੀ ਹੁਕਮ ਅਨੁਸਾਰ ਆਦਿ ਤੋਂ ਹੀ ਨਿਸ਼ਚਿਤ ਹੈ ?

1. ਇਨ੍ਹਾਂ ਸਾਰੇ ਗੌਰਵਮਈ ਅਤੇ ਬੁਨਿਆਦੀ ਪ੍ਰਸ਼ਨਾਂ ਦਾ ਜਵਾਬ ਗੁਰੂ ਸਾਹਿਬ ਨੇ ਨਾ ਵਿਚ ਦਿਤਾ ਅਤੇ ਇਸ ਦੇ ਫਲਸਰੂਪ ਔਰੰਗਜ਼ੇਬ ਨੇ ਗੱਲ ਮੁਕਾਉਣ ਲਈ ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਦਾ ਨਿਉਂਦਾ ਦਿਤਾ। ਗੁਰੂ ਸਾਹਿਬ ਦੇ ਅਸਵੀਕਾਰ ਕਰਨ ਦੇ ਦੋਸ਼ ਵਿਚ ਇਸਲਾਮੀ ਸ਼ਰਅ ਅਨੁਸਾਰ ਉਹਨਾਂ ਨੂੰ ਮ੍ਰਿਤੂ ਦੰਡ ਦਾ ਭਾਗੀ ਕਰਾਰ ਦਿਤਾ ਗਿਆ : **ਅਮਾ ਅਲ-ਕਤਲ ਵਾ ਅਮਾ ਅਲ ਇਸਲਾਮ।**

2. ਇਹ ਮਹਾਨ ਇਤਿਹਾਸਕ ਘਟਨਾਵਾਂ ਓਦੋਂ ਵਾਪਰੀਆਂ, ਜਦੋਂ ਸ਼ਹੀਦ ਗੁਰੂ, ਗੁਰੂ ਤੇਗ ਬਹਾਦਰ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਦੀ ਆਯੂ ਨੌਂ ਸਾਲ ਦੀ ਸੀ ਅਤੇ ਇਨ੍ਹਾਂ ਘਟਨਾਵਾਂ ਦੇ ਦੌਰਾਨ ਗੁਰੂ-ਘਰ ਨੇ ਗੁਰੂ ਤੇਗ ਬਹਾਦਰ ਅਤੇ ਦਿੱਲੀ ਦੀਆਂ ਘਟਨਾਵਾਂ ਨਾਲ ਲਗਾਤਾਰ ਸੰਪਰਕ ਕਾਇਮ ਰੱਖਿਆ।

3. ਇਹ ਵਿਸਤਾਰ ਸਮੂਹਕ ਸਿਖ ਚੇਤਨਾ (Sikh Group Memory) ਵਿਚ ਅਤੇ ਸਿਖ ਇਤਿਹਾਸਕ ਲਿਖਤਾਂ ਅਤੇ ਗਾਥਾ ਪਰੰਪਰਾ ਵਿਚ ਸਪਸ਼ਟ ਅੰਕਿਤ ਹੈ।

4. ਗੁਰੂ ਗੋਬਿੰਦ ਸਿੰਘ ਜੀ ਦੀ ਕਤਈ ਤੇ ਭਰੋਸੇਯੋਗ ਗਵਾਹੀ, ਜਿਸ ਬਾਰੇ ਕੋਈ ਸਾਊਆਂ ਵਾਲਾ ਸੰਦੇਹ ਨਹੀਂ ਕੀਤਾ ਜਾ ਸਕਦਾ, ਉਹਨਾਂ ਨੇ ਆਪਣੇ ਸ਼ਬਦਾਂ ਵਿਚ ਬਚਿੱਤਰ ਨਾਟਕ (1686) ਵਿਚ ਮਿਲਦੀ ਹੈ ਕਿ ਉਹਨਾਂ ਦੇ ਪਿਤਾ ਨੇ "ਠੀਕਰ ਫੋਰ ਦਿਲੀਸ ਸਿਰ" ਮੁਗਲ ਰਾਜ ਜਾਂ ਹਾਕਮ ਜਾਤੀ, ਤੁਰਕਾਂ ਦੇ ਸਿਰ ਉਤੇ ਆਪਣੇ ਨਾਸ਼ਵਾਨ ਸਰੀਰ ਦਾ ਠੀਕਰ ਨਹੀਂ ਸੀ ਫੋੜਿਆ, ਸਗੋਂ ਔਰੰਗਜ਼ੇਬ ਨੇ ਨਿੱਜ ਆਪਦੇ ਸਿਰ ਉਤੇ। ਜਿਹੜੇ ਲੋਕ ਹਿੰਦੀ ਪੰਜਾਬੀ ਮੁਹਾਵਰੇ ਨੂੰ ਭਲੀ ਪ੍ਰਕਾਰ ਜਾਣਦੇ ਹਨ, ਇਹ ਸਮਝਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਪਰਵਚਨ, 'ਠੀਕਰ ਫੋਰ ਦਿਲੀਸ ਸਿਰ' ਸਪਸ਼ਟ ਸੰਕੇਤ ਕਰਦਾ ਹੈ ਕਿ ਔਰੰਗਜ਼ੇਬ ਨੇ ਦਿੱਲੀ ਤੋਂ ਬਾਹਰ ਕਿਸੇ ਥਾਂ ਤੋਂ ਸ਼ਾਹੀ ਫੁਰਮਾਨ ਦੁਆਰਾ, ਗੁਰੂ ਤੇਗ ਬਹਾਦਰ ਦੇ ਕਤਲ ਦਾ ਹੁਕਮ ਨਹੀਂ ਸੀ ਦਿਤਾ ਸਗੋਂ ਉਸ ਸਮੇਂ 11 ਨਵੰਬਰ 1675 ਨੂੰ ਉਹ ਆਪ ਦਿੱਲੀ ਵਿਚ ਮੌਜੂਦ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੀ ਸਪਸ਼ਟ ਕੀਤਾ ਹੈ ਕਿ ਉਹਨਾਂ ਦੇ ਪਿਤਾ ਦੀ ਸ਼ਹੀਦੀ ਦਾ ਤੁਰੰਤ ਕਾਰਨ ਉਹਨਾਂ ਦੇ ਹਿੰਦੂ ਧਰਮ ਦੀ ਰਖਿਆ ਦੇ ਸਿੱਧੇ ਅਤੇ ਨਿਜੀ ਜਤਨ ਸਨ, ਜਿਸ ਹਿੰਦੂ ਧਰਮ ਨੂੰ ਔਰੰਗਜ਼ੇਬ ਨੇ ਆਪਣੇ ਸ਼ਰਅਈ ਕਹਿਰ ਦਾ ਨਿਸ਼ਾਨਾ ਉਸ ਸਮੇਂ ਬਣਾਇਆ ਹੋਇਆ ਸੀ :

"ਤਿਲਕ ਜੰਞੂ ਰਾਖਾ ਪ੍ਰਭੂ ਤਾ ਕਾ"।

'ਬਚਿੱਤਰ ਨਾਟਕ' ਤੋਂ ਇਹ ਗੱਲ ਵੀ ਸਪਸ਼ਟ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਕੋਈ ਕਰਾਮਾਤ ਦਿਖਾਉਣ ਤੋਂ ਸਾਫ ਇਨਕਾਰ ਕਰ ਦਿਤਾ ਸੀ ਜਦੋਂ ਕਿ ਉਹਨਾਂ ਨੂੰ ਵੰਗਾਰਿਆ ਗਿਆ ਕਿ ਜੇ ਹਜ਼ਰਤ ਮੁਹੰਮਦ ਸਾਹਿਬ ਨੂੰ ਆਖਰੀ ਨਬੀ ਅਤੇ ਇਸਲਾਮ ਨੂੰ ਇਕੋ ਇਕ ਸੱਚਾ ਦੀਨ ਨਹੀਂ ਮੰਨਦੇ ਤਾਂ ਉਹ ਆਪ ਸ੍ਵੈਸਿੱਧ ਨਬੀ ਹੋਣ ਦੇ ਦਾਅਵੇਦਾਰ ਬਣਦੇ ਹਨ ਅਤੇ ਆਪਣਾ ਇਹ ਦਾਅਵਾ ਸਿੱਧ ਕਰਨ ਲਈ ਕੋਈ ਐਸੀ ਕਰਾਮਾਤ ਹੁਣ ਉਹਨਾਂ ਨੂੰ ਦਿਖਾਉਣੀ ਪਵੇਗੀ, ਜਿਸ ਤੋਂ ਇਹ ਸਿੱਧ ਹੋਵੇ ਕਿ ਉਹਨਾਂ ਵਿਚ ਨਬੀਆਂ ਵਾਲੇ ਚਿੰਨ੍ਹ ਤੇ ਲੱਛਣ ਸਾਕਾਰ ਹਨ। ਗੁਰੂ ਸਾਹਿਬ ਨੇ ਕਰਾਮਾਤ ਦਿਖਾਉਣ ਤੋਂ ਇਨਕਾਰ ਇਹ ਕਹਿ ਕੇ ਕੀਤਾ ਸੀ ਕਿ ਮਹਾ ਸਥਾਨ ਪ੍ਰਾਪਤ ਗੁਰੂ ਦੀ ਪਦ ਪਦਵੀਂ ਦੇ ਧਾਰਨੀ ਪੁਰਸ਼ ਨੂੰ ਕਰਾਮਾਤਾਂ, ਸਿਧੀਆਂ ਆਦਿ ਸ਼ਕਤੀਆਂ ਦਾ ਪ੍ਰਯੋਗ ਪਦ-ਸਮਰਥਨ ਅਥਵਾ ਨਿੱਜੀ ਪ੍ਰਭੁਤਾ ਪ੍ਰਦਰਸ਼ਨੀ ਹਿਤ ਕਰਨਾ ਵਿਵਰਜਤ ਹੈ ਪਰ "ਨਾਟਕ ਚੇਟਕ ਕਰਤ ਕੁਕਾਜਾ। ਪ੍ਰਭ ਲੋਗਨ ਕਹ ਆਵਤ ਲਾਜਾ" ਵਾਲਾ ਲਤੀਫ ਤੇ ਸੂਖਮ ਆਤਮਕ ਵਾਤਾਵਰਣ, ਇਸਲਾਮ ਦੀ ਰੇਤਲੀ ਤੇ ਪਥਰੀਲੀ ਧਰਮ ਭੂਮੀ ਦੇ ਅਨੁਕੂਲ ਨਹੀਂ ਹੈ। ਪ੍ਰੰਤੂ ਗੁਰੂ ਸਾਹਿਬ ਦੀ ਇਹੋ ਨਿਸ਼ਠਾ ਇਸਲਾਮੀ ਸ਼ਰਅ ਅਨੁਸਾਰ 'ਝੂਠੇ ਨਬੀ ਨਬੀ ਅਲ ਕਾਜ਼ਿਬ' ਹੋਣਾ ਸਮਝੀ ਗਈ ਜਿਸ ਦਾ ਦੰਡ ਕਿ ਕਤਲ ਹੈ।

ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਆਪਣੇ ਗ੍ਰੰਥ ਗੁਰ ਪ੍ਰਤਾਪ ਸੂਰਯੋਦਯ (1846) ਵਿਚ ਸਾਫ ਲਿਖਿਆ ਹੈ ਕਿ ਗੁਰੂ ਤੇਗ ਬਹਾਦਰ ਸਾਹਿਬ ਦੇ ਕਤਲ ਦਾ ਹੁਕਮ ਨੀਚ ਔਰੰਗਜ਼ੇਬ ਨੇ ਆਪੂੰ ਦਿਤਾ ਸੀ : ਆਧਮ ਨੌਰੰਗੇ ਕਾਰਨ ਕੀਨਾ।

5. ਪਿਛਲੇ ਕੁਝ ਦਹਾਕਿਆਂ ਤੋਂ ਭਾਰਤ ਵਿਚ ਇਤਿਹਾਸਕ ਖੋਜ ਦੀ ਇਕ ਨਵੀਂ ਪਰਪਾਟੀ ਚੱਲੀ ਹੈ। ਇਸ ਨਾਲ ਸਬੰਧਤ ਇਤਿਹਾਸਕਾਰ ਇਕ ਤਾਂ ਬਹੁਪੱਖੀ ਦੁਰਲਭ, ਲਿਖਤੀ ਖਰੜਿਆ ਨੂੰ ਗਿਆਨ ਸ੍ਰੋਤ ਦੇ ਤੌਰ ਤੇ ਵਰਤਦੇ ਹਨ ਅਤੇ ਦੂਜੇ

ਪੁਰਾਤੱਤਵ, ਸ਼ਿਲਾ ਲਿਖਤਾਂ, ਸਿੱਕਿਆਂ ਸਬੰਧੀ ਗਵਾਹੀ ਅਤੇ C-14 ਦੇ ਪਰਤਾਵਿਆਂ ਦੀਆਂ ਤਕਨੀਕਾਂ ਰਾਹੀਂ ਅੰਤਰ ਅਨੁਸ਼ਾਸਨੀ ਤੁਲਨਾਤਮਕ ਅਧਿਐਨ ਕਰਦੇ ਹਨ ਅਤੇ ਇਸ ਨਾਲ ਇਤਿਹਾਸਕ ਗਿਆਨ ਦੇ ਪ੍ਰਕਾਸ਼ ਦੀਆਂ ਸੀਮਾਵਾਂ ਵਧੇਰੇ ਵਿਸ਼ਾਲ ਹੋ ਗਈਆਂ ਹਨ, ਅੰਧ ਮਾਰਗੀ ਜਾਲਿਆਂ ਨੂੰ ਸਾਫ ਕੀਤਾ ਗਿਆ ਹੈ ਅਤੇ ਵਿਦਵਾਨਾਂ ਨੂੰ ਉਹਨਾਂ ਭਾਵ ਪ੍ਰਕਾਸ਼ਨੀ ਜੁਗਤਾਂ ਦੀਆਂ ਤਕਨੀਕਾਂ ਅਤੇ ਸੂਝਾਂ ਨਾਲ ਭੂਸ਼ਤ ਕੀਤਾ ਗਿਆ ਹੈ ਜੋ ਆਮ ਕਰਕੇ ਪਹਿਲਾਂ ਪ੍ਰਾਪਤ ਨਹੀਂ ਸਨ ਅਤੇ ਜਿਨ੍ਹਾਂ ਨੇ ਇਤਿਹਾਸਕ ਖੋਜ ਨੂੰ ਹੋਰ ਯਥਾਰਥਕ ਅਤੇ ਵਿਗਿਆਨਿਕ ਢੰਗ ਨਾਲ ਕਰਨ ਦੇ ਯੋਗ ਬਣਾਇਆ ਹੈ।

6. ਪਰ ਜਿਵੇਂ ਕਿ ਹੁੰਦਾ ਹੈ ਨਵੀਆਂ ਤਕਨੀਕਾਂ ਅਤੇ ਨਵੇਂ ਖੋਜ ਢੰਗਾਂ ਦੇ ਨਾਲ ਨਾਲ ਨਵੇਂ ਟਿੱਬੇ ਟੋਏ ਵੀ ਰਾਹਾਂ ਵਿਚ ਆ ਜਾਂਦੇ ਹਨ, ਜਿਨ੍ਹਾਂ ਵਿਚ ਉਹਨਾਂ ਦੇ ਠੀਕ ਮਹੱਤਵ ਅਤੇ ਕਾਰਜ ਖੇਤਰ ਦੀ ਸੰਪੂਰਨ ਸੂਝ ਦੀ ਘਾਟ, ਗਲਤ ਧਾਰਨਾਵਾਂ ਤੋਂ ਪੈਦਾ ਹੋਏ ਪੱਖਪਾਤ ਅਤੇ ਸਰਬ ਪੱਖੀ ਦ੍ਰਿਸ਼ਟੀ ਦੀ ਅਣਹੋਂਦ ਦੇ ਕਾਰਨ ਉਪਜੀ ਉਲਾਰ, ਤਰਫਦਾਰੀ ਸ਼ਾਮਲ ਹਨ। ਵਿਸ਼ੇਸ਼ ਤੌਰ ਤੇ ਸਿੱਖ ਇਤਿਹਾਸ ਦੀ ਨਵੀਨ ਪੁਨਰ-ਰਚਨਾ ਨੂੰ ਅਜੋਕੇ ਸਮੇਂ ਸਿੱਖ ਅਤੇ ਗੈਰ ਸਿੱਖ ਦੋਹਾਂ ਇਤਿਹਾਸਕਾਰਾਂ ਤੋਂ ਘੋਰ ਹਾਨੀ ਪੁੱਜੀ ਹੈ। ਦ੍ਰਿਸ਼ਟਾਂਤ ਵਜੋਂ ਜਦੂ ਨਾਥ ਸਰਕਾਰ ਪ੍ਰਸਿੱਧ ਇਤਿਹਾਸਕਾਰ ਇਹ ਗਲ ਬਿਲਕੁਲ ਭੁਲ ਗਏ ਕਿ ਸਿੱਖ ਇਤਿਹਾਸ ਦੀ ਆਦਿ ਉਤਮ ਸ੍ਰੋਤ ਸਾਮਗਰੀ ਗੁਰਮੁਖੀ ਲਿਪੀ ਅਤੇ ਉਤਰ ਭਾਰਤੀ ਭਾਸ਼ਾਵਾਂ ਵਿਚ ਲਿਖੀਆਂ ਸਿਖ ਲਿਖਤਾਂ ਵਿਚ ਹੀ ਵਿਸ਼ੇਸ਼ ਕਰਕੇ ਸਾਂਭੀ ਪਈ ਹੈ। ਇਨ੍ਹਾਂ ਤੋਂ ਤਾਂ ਜਦੂ ਨਾਥ ਸਰਕਾਰ ਬਿਲਕੁਲ ਅਣਜਾਣ ਸੀ ਪਰ ਨਾਲ ਹੀ ਉਹ ਵਿਆਖਿਆ ਦੇ ਇਸ ਬੁਨਿਆਦੀ ਅਸੂਲ ਤੋਂ ਵੀ ਅਗਿਆਤ ਸੀ ਕਿ ਇਕੋ ਇਕ ਯੋਗ ਵਿਆਖਿਆ ਸ੍ਵੈ ਵਿਆਖਿਆ (auto-interpretation) ਹੈ ਅਤੇ ਅਨਿਆਤਮ ਵਿਆਖਿਆ (hetero-interpretation) ਨਿਰੋਲ ਗੁਸਤਾਖ਼ੀ ਹੈ ਅਤੇ ਭਾਰੀ ਅਵੱਗਿਆ। ਔਰੰਗਜ਼ੇਬ ਬਾਰੇ ਆਪਣੀਆਂ ਲਿਖਤਾਂ ਵਿਚ ਸਿਖ ਗੁਰੂ ਸਾਹਿਬਾਨ ਅਤੇ ਮਹਾ ਪੁਰਖਾਂ ਬਾਰੇ ਲਿਖਣ ਸਮੇਂ ਜਦੂ ਨਾਥ ਸਰਕਾਰ ਇਉਂ ਗੱਲ ਕਰਦਾ ਹੈ ਜਿਵੇਂ ਕਿ ਉਹ ਮਜਿਸਟ੍ਰੇਟ ਹੈ ਅਤੇ ਸਿੱਖ ਗੁਰੂ ਸਾਹਿਬਾਨ ਅਤੇ ਸਿਖ ਸ਼ਹੀਦ ਮੁਰੀਦ ਉਸ ਦੀ ਅਦਾਲਤ ਵਿਚ ਮੁਜਰਮਾਂ ਦੀ ਹੈਸੀਅਤ ਵਿਚ ਹਾਜ਼ਰ ਹਨ। ਉਹ ਵਿਸ਼ੇਸ਼ ਤੌਰ ਤੇ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਬਾਰੇ ਮੁੱਢਲੇ ਸਿੱਖ ਸਿਧਾਂਤਾਂ ਦੀ ਭ੍ਰਸ਼ਟਤਾ ਅਤੇ ਇਸ ਦੀ ਅਧਿਆਤਮਕਤਾ ਦੀ ਗਿਰਾਵਟ ਦੀਆਂ ਗੱਲਾਂ ਕਰਦਾ ਹੈ ਅਤੇ ਗੁਰੂ ਸਾਹਿਬਾਨ ਦੇ ਆਪਣੀ ਸੈਨਾ ਵਿਚ ਪਠਾਣਾਂ ਨੂੰ ਭਰਤੀ ਕਰਨ ਦੇ ਸੰਬੰਧ ਵਿਚ ਉਹਨਾਂ ਲਈ ਇਹ ਤਥ ਅਨੁਭਵ ਕੀਤੇ ਬਿਨਾਂ ਹੀ ਬਹੁਤ ਬੇਅਦਬੀ ਵਾਲੇ ਸ਼ਬਦ ਵਰਤਦਾ ਹੈ ਕਿ ਆਪਣੇ ਗੁਰੂ ਪਿਤਾ ਦੀ ਵਿਸ਼ੇਸ਼ ਆਗਿਆ ਅਨੁਸਾਰ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਪੀਰੀ ਦੀਆਂ ਤਲਵਾਰਾਂ ਪਹਿਨੀਆਂ ਅਤੇ ਪਠਾਣਾਂ ਨੂੰ ਆਪਣੇ ਸੈਨਿਕਾਂ ਵਿਚ ਭਰਤੀ ਕੀਤਾ। ਸਰ ਜਦੂ ਨਾਥ ਸਰਕਾਰ ਨੂੰ ਇਹ ਸਮਝ ਨਹੀਂ ਆਈ ਕਿ ਸਿੱਖ ਗੁਰੂ ਸਾਹਿਬਾਨ ਗੁਰੂ ਨਾਨਕ ਦੇਵ ਦੇ ਦ੍ਰਿੜ੍ਹਾਏ ਹੋਏ ਧਰਮ ਦੀ ਠੀਕ ਵਿਆਖਿਆ ਕਰ ਸਕਣ ਦੇ ਆਪ ਹੀ ਭਰੋਸੇ-ਯੋਗ ਅਤੇ ਕਤਈ ਅਧਿਕਾਰੀ ਹਨ ਅਤੇ ਜੇ ਉਹਨਾਂ ਨੇ ਰਾਜਨੀਤਕ ਖੇਤਰ ਵਿਚ ਪ੍ਰਵੇਸ਼ ਕੀਤਾ ਅਤੇ ਆਪਣੇ ਆਲੇ ਦੁਆਲੇ ਦੇ ਰਾਜਨੀਤਕ ਉਤਰਾ ਚੜ੍ਹਾ ਨਾਲ ਸੰਬੰਧਤ ਹੋਏ, ਤਦ ਇਹ ਕੇਵਲ ਇਸ ਕਾਰਨ ਹੀ ਸੀ

ਕਿ ਏਹੋ ਗੁਰੂ ਨਾਨਕ ਦੇਵ ਦੇ ਦ੍ਰਿੜ੍ਹਾਏ ਹੋਏ ਧਰਮ ਦੇ ਸਹੀ ਆਦੇਸ਼ ਹਨ। ਜੈਨ ਮਤ ਅਤੇ ਹਿੰਦੂ ਮਤ ਦੇ ਸਿਧਾਂਤਾਂ ਅਤੇ ਅਹਿੰਸਾ ਸਬੰਧੀ ਵਿਚਾਰਧਾਰਾ ਅਤੇ ਲੋਕ ਪਰਲੋਕ ਭੇਦਾ ਭੇਦ ਦੇ ਹਿੰਦੂ ਸਿਧਾਂਤਕ ਟੀਚਿਆਂ ਨਾਲ ਸਿਖ ਧਰਮ ਅਤੇ ਇਸ ਦੇ ਇਤਿਹਾਸਕ ਮੁਲਾਂਕਣ ਨੂੰ ਪਰਖਣਾ ਇਕ ਵਿਰੋਧੀ ਅਯੋਗ ਤੇ ਅਪ੍ਰਮਾਣਿਕ ਵਿਆਖਿਆ ਹੈ ਜਿਵੇਂ ਕਿ ਕੋਈ ਸੁਨਿਆਰਾ ਆਪਣੀ ਕਸਵੱਟੀ ਉਤੇ ਗੁਲਾਬ ਦੇ ਫੁਲ ਨੂੰ ਰਗੜ ਕੇ ਪਰਖੇ। ਨਾ ਹੀ ਜਦੂ ਨਾਥ ਸਰਕਾਰ ਆਪਣੇ ਅਸਾਰ ਘੁਮੰਡ ਦੇ ਆਧਾਰ ਤੇ ਇਸ ਤੱਥ ਨੂੰ ਸਮਝਣ ਲਈ ਅਟਕਿਆ ਕਿ ਸਤਾਰ੍ਹਵੀਂ ਅਤੇ ਅਠਾਰਵੀਂ ਸਦੀ ਦੇ ਭਾਰਤ ਵਿਚ ਪੇਸ਼ਾਵਰ ਸਿਪਾਹੀਆਂ ਨੂੰ ਨੌਕਰ ਰੱਖਣਾ ਰਾਜਨੀਤਕ ਰਿਵਾਜ਼ ਦਾ ਪ੍ਰਚਲਤ ਅਤੇ ਪਰਵਾਨਿਤ ਅੰਗ ਸੀ ਅਤੇ ਇਸ ਵਿਚ ਕੋਈ ਸਦਾਚਾਰਕ ਜਾਂ ਅਧਿਆਤਮਕ ਦੋਸ਼ ਨਹੀਂ ਮੰਨਿਆ ਜਾਂਦਾ। ਬਦਲੇ ਹੋਏ ਰੂਪਾਂ ਵਿਚ ਇਹ ਪਰਪਾਟੀ ਤਨਖਾਹਦਾਰ ਸਿਪਾਹੀਆਂ (mercenary soldiers) ਦੀ ਅਜ ਕਲ ਭੀ ਸਰਬ ਵਿਆਪੀ ਹੈ। ਸਿਖ ਇਤਿਹਾਸ ਸਬੰਧੀ ਜਦੂ ਨਾਥ ਸਰਕਾਰ ਦੀ ਲਿਖਤ ਨੂੰ ਪੈਰਵੀ ਯੋਗ ਨਮੂਨਾ ਮੰਨ ਕੇ ਸਮਕਾਲੀ ਇਤਿਹਾਸਕਾਰਾਂ ਨੇ ਗਲਤ ਪੁਨਰ ਰਚਿਤ ਸਿਖ ਇਤਿਹਾਸ ਨੂੰ ਅਜਿਹਾ ਔਝੜ ਪਾਇਆ ਹੈ ਕਿ ਸਿੱਖ ਇਤਿਹਾਸ ਦਾ ਸਾਰਾ ਮੂੰਹ ਮੱਥਾ ਦੂਸ਼ਤ ਕਰ ਦਿਤਾ ਗਿਆ ਹੈ।

7. ਜਿਹੜੇ ਅਸੂਲ ਤੇ ਪਗਡੰਡੀਆਂ ਅਸਾਡੇ ਨਵੀਨ ਇਤਿਹਾਸ ਖੋਜੀਆਂ ਨੇ ਜਦੂ ਨਾਥ ਸਰਕਾਰ ਦੀ ਅੰਨ੍ਹੀ ਸ਼ਰਧਾ ਦੇ ਆਧਾਰ ਉਤੇ ਹੁਣ ਸਿਖ ਇਤਿਹਾਸ ਲਿਖਣ ਲਈ ਅਚੇਤ ਹੀ ਸਵੀਕਾਰ ਕਰ ਲਈਆਂ ਹਨ, ਉਹਨਾਂ ਨੂੰ ਸਾਕਾਰ ਕਰਨ ਨਾਲ ਹੀ ਇਨ੍ਹਾਂ ਇਤਿਹਾਸਕ ਖੋਜੀਆਂ ਦੀ ਅਗਿਆਨ ਆਸ਼੍ਰਿਤ ਚਾਲ ਅਤੇ ਮੋਤੀਆਂ ਬਿੰਦੂ ਦ੍ਰਿਸ਼ਟੀ ਉਘੜ ਕੇ ਸਾਹਮਣੇ ਆ ਜਾਂਦੀ ਹੈ।



ਇਹ ਅਸੂਲ ਤੇ ਪਗਡੰਡੀਆਂ ਮੋਟੀਆਂ ਮੋਟੀਆਂ ਇਹ ਹਨ :

1. ਸਿਖ ਇਤਿਹਾਸ ਸਬੰਧੀ ਪੂਰਨ ਭਰੋਸੇਯੋਗ ਸਾਮਗਰੀ ਨਿਰੋਲ ਸਮਕਾਲੀ ਫ਼ਾਰਸੀ ਲਿਖਤਾਂ ਵਿਚ ਹੀ ਉਪਲਬਧ ਹੈ।

2. ਗੁਰਮੁਖੀ ਲਿਪੀ ਵਿਚ ਸਿਖ ਲਿਖਤਾਂ ਅਤੇ ਸਿਖਾਂ ਦੀ ਜਾਤੀ ਚੇਤਨਾ, ਸਥਿਰ ਅਤੇ ਅਖੰਡ ਰੂਪ ਵਿਚ ਵੀ ਭਰੋਸੇ ਯੋਗ ਨਹੀਂ ਅਤੇ ਅਸੰਗਤ ਹਨ। ਉਹ ਕੇਵਲ ਦੂਜੇ ਦਰਜੇ ਦੀ ਸਹਾਇਕ ਅਤੇ ਪੂਰਕ ਸਾਮਗਰੀ ਦੇ ਰੂਪ ਵਿਚ ਹੀ ਪਰਵਾਨ ਹਨ।

3. ਸਿਖ ਗੁਰੂ ਸਾਹਿਬਾਨ ਨੂੰ ਮੁਗਲ ਰਾਜ ਦੇ ਸਾਧਾਰਨ ਸ਼ਹਿਰੀ ਦੇ ਰੂਪ ਵਿਚ ਹੀ ਅਨੁਮਾਨਣਾ ਪਰਵਾਨ ਹੈ, ਜਿਨ੍ਹਾਂ ਦੇ ਬਚਨ ਅਤੇ ਕਰਮ ਇਸ ਪੱਧਰ ਤੇ ਹੀ ਪਰਖਣੇ ਉਚਿਤ ਹਨ।

4. ਸਿਖ ਧਰਮ ਕੋਈ ਸੁੱਤੇ-ਸਿੱਧ ਸ੍ਵੈ ਵਖਰਾ ਵਿਸ਼ਵ ਧਰਮ ਨਹੀਂ ਹੈ ਅਤੇ ਨਾ ਹੀ ਹਿੰਦੂ ਧਾਰਮਕ ਪਰੰਪਰਾ ਤੋਂ ਵਖਰਿਆਇਆ ਜਾ ਸਕਦਾ ਹੈ। ਇਸ ਨੂੰ ਹਿੰਦੂ ਦ੍ਰਿਸ਼ਟੀਕੋਣ ਅਤੇ ਜਾਤੀ ਵਿਸ਼ਲੇਸ਼ਨ ਹੇਠਾਂ ਹੀ ਪਰਖ ਕੇ ਹੀ (categorisation) ਅੰਤਮ ਤੌਰ ਤੇ ਪਰਵਾਣ ਜਾਂ ਅਪਰਵਾਣ ਕੀਤਾ ਜਾ ਸਕਦਾ ਹੈ।

5. ਸਤਾਰ੍ਹਵੀਂ ਅਤੇ ਅਠਾਰਵੀਂ ਸਦੀ ਬਦੇਸ਼ੀ ਸੈਲਾਨੀਆਂ ਤੇ ਹਿੰਦ ਵਿਚ ਆਏ ਲੋਟੂਆਂ ਦੀਆਂ ਲਿਖਤਾਂ ਨੂੰ ਹੀ ਬਹੁਤ ਭਰੋਸੇ ਯੋਗ ਮੰਨਣਾ ਚਾਹੀਦਾ ਹੈ, ਭਾਵੇਂ ਉਹ ਪ੍ਰਤੱਖ

ਤੌਰ ਤੇ ਸ੍ਵੈਖੰਡਨ ਹੀ ਕਿਉਂ ਨਾ ਕਰਦੀਆਂ ਹੋਣ।

8. ਇਸ ਕਰੂਪ ਚੌਖਟੇ ਵਿਚ ਹੀ ਬੰਨ੍ਹ ਕੇ ਬਹੁਤੇ ਸਿੱਖ ਅਤੇ ਗੈਰ ਸਿੱਖ ਇਤਿਹਾਸਕਾਰਾਂ ਵਲੋਂ ਨਵਾਂ ਸਿਖ ਇਤਿਹਾਸ ਲਿਖਿਆ ਤੇ ਵਿਗਾੜਿਆ ਜਾ ਰਿਹਾ ਹੈ, ਜਿਸ ਕਾਰਣ ਸਿੱਖ ਧਰਮ ਅਤੇ ਸਿੱਖ ਇਤਿਹਾਸ ਦੀਆਂ ਬੁਨਿਆਦਾਂ ਨੂੰ ਹੀ ਢਾਹ ਲੱਗ ਰਹੀ ਹੈ ਅਤੇ ਜੇ ਇਸ ਕੁਰੀਤ ਨੂੰ ਨਾ ਰੋਕਿਆ ਗਿਆ ਤਾਂ ਸਿੱਖ ਧਰਮ ਅਤੇ ਸਿੱਖੀ ਲਈ ਮਾਰੂ ਸਿੱਟੇ ਨਿਕਲ ਸਕਦੇ ਹਨ।

9. ਇਹ ਜਦੂ ਨਾਥ ਸਰਕਾਰ ਹੀ ਹੈ, ਜੋ ਮੁਸਲਮਾਨ ਇਤਿਹਾਸਕਾਰਾਂ ਦੀਆਂ ਫ਼ਾਰਸੀ ਦੀਆਂ ਲਿਖਤਾਂ ਨੂੰ ਇਤਿਹਾਸਕ ਤੱਥਾਂ ਦੇ ਨਿਗਰ ਸ੍ਰੋਤ ਮੰਨਣ ਅਤੇ ਇਸ ਰੀਤੀ ਦੇ ਪ੍ਰਚਾਰਨ ਦਾ ਬਹੁਤ ਜ਼ਿੰਮੇਵਾਰ ਹੈ। ਇਸ ਸੰਬੰਧ ਵਿਚ ਜਦੂ ਨਾਥ ਸਰਕਾਰ ਦੀ ਇਕ ਅੱਖੀ ਤੇ ਪੱਖਪਾਤੀ ਰੁਚੀ ਨੂੰ ਮਹਾਂਭਾਰਤ ਗ੍ਰੰਥ ਸਬੰਧੀ ਮਨੌਤ ਨਾਲ ਤੁਲਨਾਇਆ ਜਾ ਸਕਦਾ ਹੈ ਕਿ ਜੋ ਕੁਝ ਵੀ ਸੰਸਾਰ ਵਿਚ ਹੈ ਉਹ ਇਸ ਗ੍ਰੰਥ ਵਿਚ ਵੀ ਹੈ ਅਤੇ ਜੋ ਇਸ ਗ੍ਰੰਥ ਵਿਚ ਨਹੀਂ ਉਹ ਹੋਰ ਕਿਤੇ ਵੀ ਨਹੀਂ। "ਯਦ ਇਹਾਸਤਿ ਤਦ ਅਨਯਤ੍ਰ ਯੱਨੇ ਹਾਸਤਿ ਨਾ ਤਤ ਕਵਾਚਿਤ।"

10. ਔਰੰਗਜ਼ੇਬ ਅਤੇ ਗੁਰੂ ਤੇਗ ਬਹਾਦਰ ਇਤਿਹਾਸ ਵਿਚ ਇਕ ਦੂਜੇ ਨਾਲ ਪੱਕੇ ਤੌਰ ਤੇ ਸੰਯੁਕਤ ਹਨ। ਇਸ ਸਮੇਂ ਨਾਲ ਸੰਬੰਧਤ ਤਿੰਨ ਜਾਂ ਚਾਰ ਹੀ ਪ੍ਰਸਿੱਧ ਫ਼ਾਰਸੀ ਲਿਖਤਾਂ ਹਨ। ਔਰੰਗਜ਼ੇਬ, ਤਖ਼ਤ ਉਤੇ ਅਗਸਤ 1638 ਵਿਚ ਬੈਠਾ ਅਤੇ 1707 ਵਿਚ ਉਸਦੀ ਮ੍ਰਿਤੂ ਹੋ ਗਈ। ਦਸ ਸਾਲਾਂ ਦੇ ਰਾਜ ਭਾਗ ਮਗਰੋਂ ਉਸ ਨੇ ਅਨੁਭਵ ਕੀਤਾ ਕਿ ਉਹ ਆਪਣੇ ਰਾਜ ਦਾ ਪੂਰਨ ਤੌਰ ਤੇ ਸਵਾਮੀ ਬਣ ਸਕਦਾ ਹੈ ਅਤੇ ਹਿੰਦੁਸਤਾਨ ਦਾ ਵਾਹਿਦ ਸਮਰਾਟ ਹੈ, ਇਉਂ ਵਿਚਾਰ ਕੇ, ਉਹ ਭਾਰਤ ਨੂੰ ਕੱਟੜ ਸੁੰਨੀ ਮੁਸਲਮਾਨੀ ਸਮਾਜ ਵਿਚ ਬਦਲਣ ਦੀ ਨੀਤੀ ਨੂੰ ਲਾਗੂ ਕਰਨ ਦੀ ਕੁਚੇਸ਼ਟਾ ਉਤੇ ਤਤਪਰ ਹੋ ਗਿਆ ਅਤੇ ਪਰਜਾ ਦੇ ਜੀਵਨ ਨੂੰ ਇਸਲਾਮ ਤੇ ਕੁਰਾਨ ਦੇ ਸਿਧਾਂਤਾਂ, ਨਿਯਮਾਂ ਅਨੁਸਾਰ ਢਾਲਣ ਲਈ ਪ੍ਰਯਤਨਸ਼ੀਲ ਹੋ ਗਿਆ। ਉਸੇ ਸਾਲ ਉਸ ਨੇ ਆਪਣੀ ਸਲਤਨਤ ਵਿਚ ਇਤਿਹਾਸ ਲਿਖਣ ਦੀ ਉੱਕਾ ਮਨਾਹੀ ਕਰ ਦਿਤੀ ਤਾਂ ਜੋ ਇਸ ਚੰਦ੍ਰਹੀਣ ਅਮਾਵਸ ਦੇ ਹਨੇਰੇ ਵਿਚ ਉਹ ਕਰੂਰ ਰਾਜ ਤੇਜ ਦੁਆਰਾ ਹਿੰਦੂ ਧਰਮ ਹਿੰਦੂ ਜੀਵਨ ਅਤੇ ਹੋਰ ਵਿਰੋਧੀ ਮਤਾਂ, ਮਤਾਂਤਰਾਂ ਜਿਵੇਂ ਕਿ ਸਿੱਖ ਧਰਮ ਅਤੇ ਗ਼ੈਰ ਸੁੰਨੀ ਇਸਲਾਮ ਨੂੰ ਜੜ੍ਹੋਂ ਪੁੱਟ ਸਕੇ। ਸੰਨ 1669 ਈਸਵੀ ਵਿਚ ਉਸਨੇ ਗੈਰ ਮੁਸਲਮਾਨਾਂ ਦੇ ਸਭ ਮੰਦਰਾਂ ਨੂੰ ਗਿਰਾਉਣ ਅਤੇ ਪਾਠਸ਼ਾਲਾਵਾਂ ਤੇ ਵਿਦਿਆ-ਕੇਂਦਰਾਂ ਨੂੰ ਬੰਦ ਕਰਨ ਅਤੇ ਢਾਹ ਢੇਰੀ ਕਰ ਦੇਣ ਦਾ ਹੁਕਮ ਜਾਰੀ ਕੀਤਾ। ਸੰਨ 1675 ਵਿਚ ਉਸ ਨੇ ਹਿੰਦੂਆ ਤੇ ਹਿੰਦੂ ਧਰਮ ਦੀ ਬਾਂਹ ਫੜਨ ਵਾਲੇ ਗੁਰੂ ਤੇਗ ਬਹਾਦਰ ਨੂੰ ਦਿੱਲੀ ਵਿਚ ਖੁੱਲ੍ਹੇ ਦਿਨ ਦਿਹਾੜੇ ਕਤਲ ਕਰਵਾ ਦਿੱਤਾ। ਸੰਨ 1679 ਵਿਚ ਗ਼ੈਰ ਮੁਸਲਮਾਨਾਂ ਉਤੇ ਜਜ਼ੀਆ ਲਾਗੂ ਕਰ ਦਿਤਾ ਗਿਆ ਜਿਸ ਦੇ ਕਾਰਣ, ਜਿਵੇਂ ਕਿ ਮਨੁੱਚੀ (Manucci) ਦਸਦਾ ਹੈ (ਸ੍ਟੋਰੀਆਂ ਡੇ ਮੋਗੋਰ) (Storia de Mogor) ਪੰਨਾ 2,234) ਕਿ "ਬਹੁਤ ਸਾਰੇ ਹਿੰਦੂ ਜੋ ਜਜ਼ੀਆ ਨਹੀਂ ਭਰ ਸਕਦੇ ਸਨ ਅਤੇ ਜਜ਼ੀਆ ਵਸੂਲਣ ਵਾਲੇ ਅਹਿਲਕਾਰਾਂ ਦੇ ਨਿਰਾਦਰ ਭਰੇ ਵਤੀਰੇ ਤੋਂ ਅਤੀ ਦੁਖੀ ਤੇ ਲਾਚਾਰ ਸਨ, ਮੁਸਲਮਾਨ ਬਣ ਗਏ। ਸੰਨ 1704 ਵਿਚ ਉਸ ਨੇ ਗੁਰੂ ਗੋਬਿੰਦ ਸਿੰਘ ਜੀ

ਨੂੰ ਮਾਰ ਮੁਕਾਉਣ ਜਾਂ ਪਕੜ ਲੈਣ "ਦਗਾ ਦੁਸ਼ਟ ਨੇ ਕੀਨਸ ਪਕਰਨ, ਕੈ ਰਣ ਕਰਨ ਸੰਘਾਰਾ" ਅਤੇ ਖ਼ਾਲਸੇ ਦੀ ਸ਼ਹਿਨਸ਼ਾਹ ਦੀਆਂ ਅੱਖਾਂ ਵਿਚ ਰੜਕਦੀ ਜਥੇਬੰਦੀ ਨੂੰ ਤਿੱਤਰ ਬਿੱਤਰ ਅਤੇ ਭ੍ਰਸ਼ ਕਰਨ ਦਾ ਹੁਕਮ ਚਾਹੜ ਦਿਤਾ। ਸੰਨ 1707 ਵਿਚ ਉਹ ਮਰ ਗਿਆ, ਪਰ ਅਖੰਡ ਸੁੰਨੀ ਮਤ ਆਧਾਰਤ ਨਿਰੰਤਰ ਮੁਸਲਮਾਨੀ ਸਮਾਜ ਛਡ ਕੇ ਨਹੀਂ, ਸਗੋਂ ਜੜ੍ਹਾਂ ਤਕ ਹਿੱਲਿਆ ਹੋਇਆ ਮੁਗਲ ਸਮਰਾਜ, ਡਾਵਾਂਡੋਲ ਰਾਜ-ਸ਼ਾਸਨ ਅਤੇ ਪੁਨਰਤਪੰਨ ਮਰਾਠਾ ਹਿੰਦੂਵਾਦ ਅਤੇ ਪ੍ਰਜਵਲਤ ਖ਼ਾਲਸਾ, "ਤਬ ਉਠੇ ਸਿਘ ਭਬਕਾਰ ਕਰ, ਤੁਰਕਨ ਕੰਪਾਨਾ", 'ਮਾਰੂ ਕੁੰਡਲੀਆ ਸੱਪ' 'ਪੇਚੀਦਹ ਮਾਰ' ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ 'ਜ਼ਫ਼ਰਨਾਮਹ' ਵਿਚ ਕਿਹਾ ਹੈ : **ਚਿਹ ਸ਼ੁਦ ਕਿਹ ਚੂੰ ਕੁਸ਼ਤਗਾਂ ਬਚਹ ਚਾਰ, ਕਿਹ ਬਾਕੀ ਬਿਮਾਂਦਸਤ ਪੇਚੀਦੀ ਮਾਰ।**

11. ਹਿੰਦੁਸਤਾਨ ਦੇ ਇਤਿਹਾਸ ਦੇ ਇਸ ਹਨੇਰੇ ਘੁੱਪ ਕਾਲ ਦੀ ਪਹਿਲੀ ਫ਼ਾਰਸੀ ਦੀ ਲਿਖਤ ਮਿਰਜ਼ਾ ਮੁਹੰਮਦ ਕਾਜ਼ਮ ਦੀ ਹੈ, ਜੋ ਔਰੰਗਜ਼ੇਬ ਦਾ ਆਪਣਾ ਨੀਯਤ ਕੀਤਾ ਹੋਇਆ ਸ਼ਾਹੀ ਇਤਿਹਾਸਕਾਰ ਸੀ ਅਤੇ ਜਿਸ ਨੇ ਉਸ ਦੀ ਹਕੂਮਤ ਦੇ ਪਹਿਲੇ ਦਸਾਂ ਸਾਲਾਂ ਦੇ ਸਰਕਾਰ ਨੂੰ ਮਨ-ਭਾਉਂਦੇ ਹਾਲ ਲਿਖੇ ਹਨ। ਇਸ ਲਿਖਤ ਵਿਚ ਜਗਤ ਪ੍ਰਸਿਧ ਸੂਫੀ, ਮਹਾਨ ਆਤਮਾ, ਸਰਮਦ ਦੇ ਔਰੰਗਜ਼ੇਬ ਹੱਥੋਂ ਪਬਲਿਕ ਤੌਰ ਤੇ ਕੀਤੇ ਗਏ ਕਤਲ ਦਾ ਉਕਾ ਕੋਈ ਜ਼ਿਕਰ ਨਹੀਂ, ਜਿਸਨੂੰ ਔਰੰਗਜ਼ੇਬ ਨੇ ਆਪਣੇ ਮੁਤਅੱਸਬੀ ਵਿਚਾਰਾਂ ਦੇ ਵਿਰੁੱਧ ਧਾਰਮਿਕ ਵਿਚਾਰਧਾਰਾ ਰੱਖਣ ਅਤੇ ਔਰੰਗਜ਼ੇਬ ਦੇ ਵੱਡੇ ਭਰਾ ਦਾਰਾ ਸ਼ਿਕੋਹ ਦੇ ਸੁਲਹਕੁਲ ਸੁਭਾ ਸਮਰਥਨ ਕਰਨ ਦੇ ਦੋਸ਼ ਵਿਚ ਆਪਣੇ ਹਕੂਮਤ ਦੇ ਪਹਿਲੇ ਸਾਲ ਵਿਚ ਹੀ ਮਰਵਾ ਦਿਤਾ ਸੀ। ਫੇਰ ਜਦੋਂ ਔਰੰਗਜ਼ੇਬ ਨੇ ਇਤਿਹਾਸ ਲਿਖਣ ਅਤੇ ਉਸ ਦੇ ਕੁਕਰਮਾਂ ਉਤੇ ਚਾਨਣਾ ਪਾਉਣ ਉਤੇ ਉਹ ਲਿਖਤ ਪੱਤਰੇ ਤਿਆਰ ਕੀਤੇ ਜਿਨ੍ਹਾਂ ਨੂੰ 'ਮੁਤਖਬੁਲ ਲੁਬਾਬ' ਕਿਹਾ ਜਾਂਦਾ ਹੈ ਅਤੇ ਜਿਨ੍ਹਾਂ ਵਿਚ ਔਰੰਗਜ਼ੇਬ ਦੀ ਮੌਤ ਤਕ ਦਾ ਹਿੰਦੁਸਤਾਨ ਦਾ ਤਾਰੀਖੀ ਹਾਲ ਦਰਜ ਹੈ ਇਸ ਵਡੇ ਆਕਾਰ ਵਾਲੀ ਲਿਖਤ ਵਿਚ ਨਾ ਸਰਮਦ ਦੇ ਕਤਲ ਦਾ ਕੋਈ ਜ਼ਿਕਰ ਹੈ ਅਤੇ ਨਾ ਹੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਪਰ ਖ਼ਾਫੀ ਖ਼ਾਨ ਨੇ ਇਸ ਘਟਨਾ ਨੂੰ ਕਾਨੀਬੰਦ ਕਰਨਾ ਬਹੁਤ ਜ਼ਰੂਰੀ ਸਮਝਿਆ ਹੈ ਕਿ ਉਹਨਾਂ ਦਿਨਾਂ ਵਿਚ ਕੁਝ ਚਰਵਾਹੇ ਮੁੰਡਿਆਂ ਨੇ ਰਾਜਾ ਪਰਜਾ ਨਾਮ ਦੀ ਖੇਡ ਖੇਡਦਿਆਂ ਇਕ ਮੁੰਡੇ ਨੂੰ ਫਾਂਸੀ ਲਾ ਕੇ ਜਾਨੋਂ ਮਾਰ ਦਿਤਾ। ਔਰੰਗਜ਼ੇਬ ਦੀ ਮੌਤ ਤੋਂ ਮਗਰੋਂ ਸ਼ਾਹ ਆਲਮ ਪਹਿਲੇ (1710) ਦੀ ਹਕੂਮਤ ਦੇ ਸਮੇਂ ਮੁਸਤਅਦ ਖ਼ਾਨ ਸਾਕੀ ਨੇ ਆਪਣੀ ਰਚਨਾ 'ਮੁਆਸਰੇ ਆਲਮਗੀਰੀ' ਵਿਚ ਔਰੰਗਜ਼ੇਬ ਦੀ ਹਕੂਮਤ ਦੇ ਚਾਲੀ ਵਰ੍ਹਿਆਂ ਦਾ ਇਤਿਹਾਸ (1669-1707) ਅੰਕਤ ਕੀਤਾ ਹੈ। ਇਸ ਰਚਨਾ ਵਿਚ ਵੀ ਨਾ ਹੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਕੋਈ ਜ਼ਿਕਰ ਹੈ ਅਤੇ ਨ ਹੀ ਸਰਮਦ ਦੇ ਕਤਲ ਦਾ। ਮੁਨਸ਼ੀ ਗੁਲਾਮ ਹੁਸੈਨ ਖ਼ਾਨ ਨੇ ਆਪਣੀ ਰਚਨਾ 'ਸੱਯਰੁਲ ਮੁਤੱਖ਼ਰੀਨ' ਵਿਚ 1702 ਤੋਂ 1785 ਤਕ ਦੇ ਭਾਰਤ ਦੇ ਇਤਿਹਾਸ ਨੂੰ ਲਿਖਦਿਆਂ ਭਾਰਤ ਦੇ ਅਖ਼ੀਰਲੇ ਸੱਤ ਮੁਗਲ ਸ਼ਹਿਨਸ਼ਾਹਾਂ ਦੀ ਹੂਕਮਤ ਦਾ ਹਾਲ ਕਾਨੀਬੰਦ ਕੀਤਾ ਹੈ ਅਤੇ ਕੁਝ ਹਾਲ, ਬੰਗਾਲ ਵਿਚ ਅੰਗ੍ਰੇਜ਼ਾਂ ਦੀ ਆਮਦ ਦੇ ਚੜ੍ਹਤ ਦਾ ਵੀ ਦਰਜ ਕੀਤਾ ਹੈ। ਅਸੀਂ ਨਹੀਂ ਜਾਣਦੇ ਕਿ ਇਹ ਗੁਲਾਮ ਹੁਸੈਨ ਕੌਣ ਸੀ, ਕਦੋਂ ਉਸਨੇ ਇਹ ਪੁਸਤਕ ਲਿਖੀ, ਪਰ ਇਹ ਤਾਂ ਸਾਫ ਹੀ ਦਿਸਦਾ ਹੈ ਕਿ ਇਹ

ਰਚਨਾ ਸੰਨ 1785 ਦੇ ਲਾਗੇ ਜਾਗੇ ਲਿਖੀ ਗਈ, ਭਾਵੇਂ ਇਸ ਲਿਖਤ ਦੇ ਅੰਤ ਵਿਚ ਗ੍ਰੰਥਕਾਰ ਦੀ ਸ੍ਵੈ-ਲਿਖਤ ਕੋਈ ਸਮਗਰੀ ਨਹੀਂ ਮਿਲਦੀ ਅਰਥਾਤ ਇਸ ਦੇ ਅੰਤ ਦੇ ਵਿਚ 'ਕਿਤਅਏ ਤਾਰੀਖ਼' (chronogram) ਕੋਈ ਨਹੀਂ। ਇਸ ਪੁਸਤਕ ਦੀ ਨਾ ਹੀ ਅਸਲੀ ਜਾਂ ਕੋਈ ਹੋਰ ਪ੍ਰਮਾਣਿਕ ਪੋਥੀ ਮਿਲਦੀ ਹੈ। ਇਹ ਵੀ ਪਤਾ ਨਹੀਂ ਕਿ ਕਿਨ੍ਹਾਂ ਹਾਲਤਾਂ ਵਿਚ ਅਤੇ ਕਾਰਨਾਂ ਕਰਕੇ ਇਹ ਰਚਨਾ ਰਚੀ ਗਈ, ਪਰ ਇਕ ਨਿਸ਼ਚਿਤ ਤੱਥ ਇਹ ਉਪਲਬਦ ਹੈ ਕਿ ਇਹ ਪਹਿਲੀ ਵਾਰ ਸੰਨ 1838 ਵਿਚ ਛਪੀ। ਇਸ ਫ਼ਾਰਸੀ ਦੀ ਲਿਖਤ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਜ਼ਿਕਰ ਹੈ ਪਰ ਲਿਖਾਰੀ ਐਵੇਂ ਸੁਣੀਆਂ ਸੁਣਾਈਆਂ ਗੱਲਾਂ ਕਰਦਾ ਹੈ ਅਤੇ ਬਹੁਤਾ ਭਰੋਸੇਯੋਗ ਕਿਵੇਂ ਭੀ ਮੰਨਿਆ ਨਹੀਂ ਜਾ ਸਕਦਾ। ਉਸ ਨੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਸਾਕੇ ਤੋਂ ਬਹੁਤ ਮਗਰੋਂ ਐਧਰ ਉਧਰ ਪ੍ਰਚਲਤ ਕਹਾਣੀਆਂ ਨੂੰ ਹੀ ਆਪਣੀ ਕਥਾ ਦਾ ਆਧਾਰ ਬਣਾਇਆ ਜਾਪਦਾ ਹੈ। ਉਸ ਨੇ ਗੁਰੂ ਸਾਹਿਬ ਬਾਰੇ ਇਹ ਲਿਖਿਆ ਹੈ ਕਿ :

1. ਇਹ ਰਪੋਟਾਂ ਵਾਚ ਕੇ ਕਿ ਆਮ ਲੋਕਾਂ ਵਿਚ ਗੁਰੂ ਸਾਹਿਬ ਦਾ ਬਹੁਤ ਸਤਿਕਾਰ ਤੇ ਪ੍ਰਭਾਵ ਹੈ ਅਤੇ ਜਿਥੇ ਵੀ ਉਹ ਜਾਂਦੇ ਸਨ, ਉਥੇ ਬਹੁਤ ਲੋਕਾਈ ਆ ਜੁੜਦੀ ਹੈ। ਔਰੰਗਜ਼ੇਬ ਨੇ ਹਸਨ ਅਬਦਾਲ ਤੋਂ ਲਾਹੌਰ ਦੇ ਸੂਬੇ ਦੇ ਨਾਮ ਗੁਰੂ ਸਾਹਿਬ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਜਾਰੀ ਕੀਤਾ।

2. ਪ੍ਰੰਤੂ ਸਮੇਂ ਸਮੇਂ ਗੁਰੂ ਸਾਹਿਬ ਦੇ ਸੰਗ ਸਾਥ ਵਿਚਰਣ ਵਾਲੇ ਲੋਕ ਧਾਰਮਿਕ ਅਤੇ ਸੁਲਹਕੁਲ ਰੁਚੀਆਂ ਵਾਲੇ ਸਨ, ਜੋ ਨਾ ਹੀ ਸ਼ਸਤਰ-ਬੱਧ ਹੁੰਦੇ ਸਨ ਅਤੇ ਨਾ ਹੀ ਜਿਨ੍ਹਾਂ ਦੀ ਰਾਜ ਸੱਤਾ ਵਲ ਕੋਈ ਵਿਰੋਧੀ ਭਾਵਨਾ ਸੀ।

3. ਲਾਹੌਰ ਦੇ ਸੂਬੇ ਨੇ ਸ਼ਹਿਨਸ਼ਾਹ ਦੇ ਹੁਕਮ ਅਨੁਸਾਰ ਗੁਰੂ ਸਾਹਿਬ ਨੂੰ ਪਕੜ ਕੇ ਬੰਦੀਵਾਨ ਬਣਾ ਲਿਆ ਅਤੇ

4. ਗੁਰੂ ਜੀ ਨੂੰ ਲਾਹੌਰ ਵਿਚ ਕਤਲ ਕਰ ਦਿਤਾ ਗਿਆ। ਉਹਨਾਂ ਦੇ ਸਰੀਰ ਦੇ ਚਾਰ ਟੁਕੜੇ ਕਰ ਕੇ ਸ਼ਹਿਰ ਦੀ ਫਸੀਲ ਦੇ ਚਾਰ ਦਿਸ਼ਾਵਾਂ ਵੱਲ ਖੁਲ੍ਹਦੇ, ਚਾਰ ਵਡੇ ਦਰਵਾਜ਼ਿਆਂ ਉਤੇ ਟੰਗ ਦਿਤੇ ਗਏ।

12. ਇਹ ਸਪਸ਼ਟ ਹੈ ਕਿ ਇਨ੍ਹਾਂ ਫ਼ਾਰਸੀ ਕਥਾ ਕਹਾਣੀਆਂ ਦਾ ਲੇਖਕ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਅਤੇ ਹੋਰ ਕਥਿਤ ਹਾਲਾਤ ਬਾਰੇ ਇਤਬਾਰ ਯੋਗ ਸ੍ਰੋਤ ਨਹੀਂ ਮੰਨਿਆ ਜਾ ਸਕਦਾ, ਪਰ ਕਿਉਂਕਿ ਉਸ ਨੇ ਇਉਂ ਲਗਦਾ ਹੈ ਕਿ ਉਹਨਾਂ ਦਿਨਾਂ ਦੇ ਹਿੰਦੁਸਤਾਨ ਵਿਚ ਆ ਵੜੇ ਅੰਗ੍ਰੇਜ਼ਾਂ ਦੇ ਸੁਝਾਉ ਜਾਂ ਹੁਕਮ ਅਨੁਸਾਰ ਅਠਾਰਵੀਂ ਸਦੀ ਦੇ ਅਖ਼ੀਰਲੇ ਦਹਾਕਿਆਂ ਵਿਚ ਇਹ ਰਚਨਾ ਰਚੀ, ਇਸ ਦਾ ਅਨੁਵਾਦ ਦੋ ਅੰਗ੍ਰੇਜ਼ ਫੌਜੀ ਲਫਟੈਣਾਂ ਇਕ ਰੇਮਾਂ (Reymond) ਅਤੇ ਦੂਜੇ ਜਹਾਨ ਬਰਿਗਜ਼ (John Briggs) ਨੇ ਕੀਤਾ ਅਤੇ ਉਨ੍ਹੀਂਵੀਂ ਸਦੀ ਦੇ ਤੀਜੇ ਦਹਾਕੇ ਵਿਚ ਇਹ ਅਨੁਵਾਦ ਲੰਡਨ ਵਿਚ ਪ੍ਰਕਾਸ਼ਤ ਹੋਏ। ਇਹ ਵੀ ਸੰਭਵ ਹੈ ਕਿ 'ਸੱਯਰੁਲ ਮੁਤੱਖ਼ਰੀਨ' ਦਾ ਕਰਤਾ ਇਨ੍ਹਾਂ ਦੋ ਫਰੰਗੀ ਲਫਟੈਣਾਂ ਨੂੰ ਫ਼ਾਰਸੀ ਹਿੰਦੁਸਤਾਨੀ ਪੜ੍ਹਾਉਣ ਲਈ ਇਹਨਾਂ ਦਾ ਨਿੱਜੀ ਅਧਿਆਪਕ ਟਿਊਟਰ ਹੀ ਹੋਵੇ। ਤਦ ਹੀ ਇਸ ਦੇ ਨਾਮ ਨਾਲ ਮੁਨਸ਼ੀ ਦੀ ਉਪਾਧੀ ਲਗੀ ਹੋਈ ਹੈ ਮੁਨਸ਼ੀ ਗ਼ੁਲਾਮ ਹੁਸੈਨ।

13. ਇਨ੍ਹਾਂ ਵਿਚੋਂ ਦੂਜੇ ਲਫਟੈਣ ਜਾਹਨ ਬਰਿਗਜ਼ ਨੇ ਕਿਸੇ ਕਾਰਣ ਆਪਣੇ ਅਨੁਵਾਦ ਵਿਚ ਇਹ ਨਿਰੋਲ ਮਨਘੜਤ ਝੂਠ ਘਸੋੜ ਦਿਤਾ ਹੈ ਮੁਨਸ਼ੀ ਗ਼ੁਲਾਮ ਹੁਸੈਨ ਨੇ ਇਹ ਲਿਖਿਆ ਹੋਇਆ ਹੈ ਕਿ ਗੁਰੂ ਤੇਗ ਬਹਾਦਰ ਜੀ ਇਡੇ ਵਡੇ ਡਕੈਤ ਸਨ ਜੋ ਦਸਾਂ ਨਹੁੰਆਂ ਦੀ ਕਿਰਤ ਕਰਨ ਦੀ ਥਾਂ ਲੁੱਟ ਖਸੁੱਟ ਉਤੇ ਗੁਜ਼ਰਾਨ ਕਰਦੇ ਸਨ (Plunder and rapine) ਅਤੇ ਇਸ ਦੋਸ਼ ਵਿਚ ਹੀ ਔਰੰਗਜ਼ੇਬ ਦੇ ਹੁਕਮ ਨਾਲ ਉਹਨਾਂ ਨੂੰ ਕਤਲ ਕੀਤਾ ਗਿਆ। ਕਿਵੇਂ ਇਸ ਫਿਰੰਗੀ ਬਰਿਗਜ਼ ਨੇ 'ਸੱਯਰੁਲ ਮੁੱਤਾਖ਼ਰੀਨ' ਦਾ ਅਨੁਵਾਦ ਕਰਕੇ ਜਾਂ ਨਸ਼ੇ ਦਸ ਕੇ ਇਨ੍ਹਾਂ ਘੋਰ ਅਸੱਤ ਮਨੋ-ਉਕਤੀਆਂ ਨੂੰ ਕਾਨੀਬੰਦ ਕੀਤਾ, ਖੁਣਸ ਕਰਕੇ ਮੂਰਖਤਾ ਕਰਕੇ ਜਾਂ ਨਸ਼ੇ ਵਿਚ ਧੁੱਤ ਹੋ ਕੇ ਜਾਂ ਸ਼ਾਇਦ ਇਨ੍ਹਾਂ ਤਿੰਨਾਂ ਕਾਰਣਾਂ ਕਰਕੇ ਹੀ ਠੀਕ ਤੌਰ ਤੇ ਕਿਹਾ ਨਹੀਂ ਜਾ ਸਕਦਾ। ਮੂੜ੍ਹ ਬੁੱਧੀ ਅਤੇ ਅਸੀਮ ਮਦ-ਪ੍ਰਯੋਗ ਇਨ੍ਹਾਂ ਫਿਰੰਗੀਆਂ ਦਾ ਸਾਧਾਰਣ ਸੁਭਾ ਸੀ ਅਤੇ ਹਿੰਦੁਸਤਾਨ ਵਿਚ ਸਿਖ ਹੀ ਅਜੇ ਤਕ ਸੁਤੰਤਰ ਸਨ ਅਤੇ ਫਿਰੰਗੀ ਲੋਟੂ ਫੌਜੀਆਂ ਦੇ ਮਨ ਵਿਚ ਸਿੱਖਾਂ ਵਿਰੁਧ ਖੁਣਸ ਕੁਦਰਤੀ ਸੀ। ਕਿਸੇ ਕਾਰਣ ਭੀ ਹੋਵੇ, ਉਦੋਂ ਤੋਂ ਹੀ ਗੁਰੂ ਤੇਗ ਬਹਾਦਰ ਸਾਹਿਬ ਬਾਰੇ ਸਾਡੇ ਹਿੰਦੁਸਤਾਨੀ ਲੇਖਕਾਂ ਤੇ ਗ਼ੈਰ ਹਿੰਦੁਸਤਾਨੀ ਇਤਿਹਾਸਕਾਰਾਂ ਨੇ ਉਪਰਕੋਤ ਨਿਰਾਧਾਰ ਸਿੱਖਾਂ ਤੇ ਸਿੱਖੀ ਵਿਰੁਧ ਊਟ ਪਟਾਂਗ ਨੂੰ ਭਰੋਸੇਯੋਗ ਅਤੇ ਇਤਿਹਾਸਕ ਤੌਰ ਤੇ ਪ੍ਰਮਾਣਿਤ ਮੰਨ ਲਿਆ ਹੋਇਆ ਹੈ। 'ਸਾਇੰਟਿਫਿਕ ਖੋਜਾਂ' ਅਤੇ ਇਤਿਹਾਸਕ ਪੜਚੋਲਾਂ ਦੇ ਇਹੋ ਜਿਹੇ ਹੀ ਉੱਚੇ ਮਿਆਰ ਹਨ ਜਿਨ੍ਹਾਂ ਨੇ ਸਾਡੇ ਇਤਿਹਾਸ ਦੇ ਖੋਜੀ ਵਿਦਵਾਨਾਂ ਨੂੰ ਵਿਸ਼ੇਸ਼ ਕਰਕੇ ਸਾਡੀਆਂ ਯੂਨੀਵਰਸਿਟੀਆਂ ਵਿਚ ਸੁਸ਼ੋਭਤ ਇਤਿਹਾਸਕਾਰਾਂ ਨੂੰ ਮੋਹਿਤ ਕਰ ਰਖਿਆ ਹੈ।

14. ਇਨ੍ਹਾਂ ਖੋਜੀ ਵਿਦਵਾਨਾਂ ਵਿਚੋਂ ਨਵੀਨਤਮ ਪੰਜਾਬੀ ਯੂਨੀਵਰਸਿਟੀ ਪਟਿਆਲੇ ਦੇ ਇਤਿਹਾਸ ਵਿਭਾਗ ਦੇ ਮੁੱਖੀ ਡਾਕਟਰ ਫ਼ੌਜਾ ਸਿੰਘ ਜੀ ਹਨ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਜਰਨਲ ਆਫ਼ ਸਿੱਖ ਸਟੱਡੀਜ਼ ਦੇ ਪਹਿਲੇ ਅੰਕ (1974) ਵਿਚ ਪ੍ਰਕਾਸ਼ਿਤ ਕਰਵਾਏ ਆਪਣੇ ਇਤਿਹਾਸਕ ਖੋਜ ਪੱਤ੍ਰ ਵਿਚ ਇਹ ਅਨੁਰੂਪਿਆ ਹੈ ਕਿ :

ੳ-ਮੁਨਸ਼ੀ ਗੁਲਾਮ ਹੁਸੈਨ ਨੇ ਆਪ 'ਸੱਯਰੁਲ ਮੁੱਤਾਖ਼ਰੀਨ' ਵਿਚ ਕਿਹਾ ਹੈ ਕਿ ਗੁਰੂ ਤੇਗ ਬਹਾਦਰ ਜੀ ਲੁੱਟ ਮਾਰ (Plunder and rapine) ਉਤੇ ਗੁਜ਼ਾਰਾ ਕਰਨ ਵਾਲੇ ਇਕ ਭਯੰਕਰ ਡਕੈਤ ਸਨ।

ਅ-ਗੁਰੂ ਜੀ ਨੂੰ ਇਸੇ ਦੋਸ਼ ਵਿਚ ਦਿੱਲੀ ਵਿਚ ਕਤਲ ਕਰ ਦਿਤਾ ਗਿਆ ਸੀ ਅਤੇ

ੲ- ਔਰੰਗਜ਼ੇਬ ਇਸ ਕਤਲ ਦਾ ਉੱਕਾ ਜ਼ਿਮੇਵਾਰ ਨਹੀਂ ਹੈ ਅਤੇ ਨਾ ਹੀ ਉਹ 1675 ਦੀ ਸਰਦ ਰਿਤੂ ਅਤੇ ਅੰਤਮ ਮਹੀਨਿਆਂ ਵਿਚ ਆਪ ਦਿੱਲੀ ਵਿਚ ਮੌਜੂਦ ਸੀ।

15. ਇਨ੍ਹਾਂ ਮਨੋਕਲਪਿਤ ਅਤੇ ਮਨਘੜਤ ਕਹਾਣੀਆਂ ਦੁਆਲੇ ਇਕ ਦਿਲਚਸਪ ਕਿੱਸਾ ਕਹਾਣੀ ਘੜ ਲਈ ਗਈ ਹੈ ਕਿ ਅਸਲ ਵਿਚ ਗੁਰੂ ਤੇਗ ਬਹਾਦਰ ਜੀ ਇਕ ਪੂਰਬ ਮਾਰਕਸੀ ਕ੍ਰਾਂਤੀਕਾਰੀ ਤੇ ਇਨਕਲਾਬੀ ਸਨ, ਜਿਨ੍ਹਾਂ ਨੇ ਕ੍ਰਿਸਾਣਾਂ ਦਾ ਪੱਖ ਪੂਰਨ ਲਈ ਇਕ ਬੇ-ਮੌਸਮੀ ਵਿਦਰੋਹੀ ਲਹਿਰ ਚਲਾਉਣ ਦਾ ਜਤਨ ਕੀਤਾ ਅਤੇ ਇਨ੍ਹਾਂ ਲਿਚਗੜ੍ਹਿੱਚੀਆਂ ਦੇ ਕਾਰਨ ਹੀ ਉਹਨਾਂ ਨੂੰ ਦਬੋਚ ਲਿਆ ਗਿਆ ਅਤੇ ਕਾਨੂੰਨ ਦੀ ਲੰਮੀ

ਬਾਂਹ ਦੀ ਪਕੜ ਵਿਚ ਕਸ ਕੇ ਉਹਨਾਂ ਨੂੰ ਦਿੱਲੀ ਵਿਚ ਲਿਆ ਕੇ ਚਾਂਦਨੀ ਚੌਕ ਵਿਚ ਉਹਨਾਂ ਦਾ ਸੀਸ ਧੜ ਨਾਲੋਂ ਅਡ ਕਰ ਦਿਤਾ ਗਿਆ। ਡਾ. ਫੌਜਾ ਸਿੰਘ ਅਨੁਸਾਰ ਗੁਰੂ ਸਾਹਿਬ ਦਾ ਨਾਮ ਤਯਾਗਮਲ ਸੀ ਅਤੇ ਤੇਗ ਬਹਾਦਰ ਸ਼ੁੱਧ ਇਨਕਲਾਬੀ ਪਰੰਪਰਾ ਅਨੁਸਾਰ ਉਹਨਾਂ ਦਾ ਨਾਮ ਸੀ।

16. ਇਹ ਮਿਥ ਕੇ ਕਿ ਉਹ ਸਭ ਕੁਝ ਸੱਚ ਹੈ ਜੋ ਫ਼ਾਰਸੀ ਲਿਖਤਾਂ ਵਿਚ ਲਿਖਿਆ ਹੋਇਆ ਹੈ ਜਾਂ ਇਸ ਭੇਸ ਵਿਚ ਸਵੀਕ੍ਰਿਤ ਹੈ ਅਤੇ ਜੋ ਕੁਝ ਇਨ੍ਹਾਂ ਲਿਖਤਾਂ ਅਨੁਸਾਰ ਨਹੀਂ, ਉਹ ਵੇਖਣਾ ਵੀ ਘਿਰਣਿਤ ਹੈ, ਸਾਡੇ ਵਿਸ਼ਵ ਵਿਦਿਆਲਿਆਂ ਦੇ ਖੋਜੀ ਵਿਦਵਾਨਾਂ ਨੇ ਸਾਨੂੰ ਏਥੋਂ ਤਕ ਲੈ ਆਂਦਾ ਹੈ। ਡਾ. ਫੌਜਾ ਸਿੰਘ ਜੀ ਭਾਵੇਂ ਉਪਰੋਕਤ ਸ਼ਬਦਾਂ ਵਿਚ ਇਉਂ ਨਹੀਂ ਕਹਿੰਦੇ ਪਰ ਉਹਨਾਂ ਦੇ ਲਿਖਤ ਦੇ ਸੰਕੇਤਕ ਅਰਥ ਸੂਖਮ ਅੰਤਰ ਅਤੇ ਵਿਅੰਗ ਅਤੇ ਨਕਸ਼ਨੈਣ ਜੋ ਉਹਨਾਂ ਨੇ ਗੁਰੂ ਤੇਗ ਬਹਾਦਰ ਸਾਹਿਬ ਦੇ ਚਿਤ੍ਰੇ ਹਨ, ਉਹ ਸਾਫ ਨਿਰਸੰਦੇਹ ਵਿਚ ਬਿਲਕੁਲ ਸਪਸ਼ਟ ਹਨ। ਡਾ. ਫੌਜਾ ਸਿੰਘ ਆਪਣੀ ਖੋਜ ਕਿਰਿਆ ਵਿਚ ਇਹ ਨਹੀਂ ਦਸਦੇ ਕਿ ਉਹ ਕਿਉਂ ਏਦਾਂ ਸੋਚਦੇ ਹਨ, ਪਰ ਉਹ ਇਸ ਗੱਲ ਨੂੰ ਦ੍ਰਿੜ੍ਹ ਸਚਾਈ ਮੰਨ ਲੈਂਦੇ ਹਨ ਕਿ ਔਰੰਗਜ਼ੇਬ ਨਵੰਬਰ 1675 ਵਿਚ ਦਿੱਲੀ ਵਿਚ ਮੌਜੂਦ ਨਹੀਂ ਸੀ। ਕਿਉਂਕਿ ਸ਼ਹਿਨਸ਼ਾਹ ਉਸ ਸਮੇਂ ਦਿੱਲੀ ਵਿਚ ਨਹੀਂ ਸੀ, ਗੁਰੂ ਗੋਬਿੰਦ ਸਿੰਘ ਜੀ ਦੀ ਆਪਣੇ ਪਿਤਾ ਗੁਰੂ ਦੀ ਸ਼ਹਿਨਸ਼ਾਹ ਨਾਲ ਹੋਈ ਲੰਮੀ ਅਤੇ ਬਹੁਤ ਮਹੱਤਵ-ਪੂਰਨ ਗਲਬਾਤ ਅਤੇ ਫਿਰ ਕਤਲ ਬਾਰੇ ਗਵਾਹੀ ਸਮੇਤ ਸਾਰਾ ਸਿਖ ਰਚਿਤ ਇਤਿਹਾਸ ਬਿਲਕੁਲ ਕਲਪਿਤ ਅਤੇ ਝੂਠਾ ਹੈ ਅਤੇ ਇਹੋ ਜਿਹੀਆਂ ਨਿਰਾਧਾਰ ਅਤੇ ਰੇਤੇ ਦੀਆਂ ਬੁਨਿਆਦਾਂ ਹਨ ਜਿਨ੍ਹਾਂ ਉਤੇ ਸਿਖ ਧਰਮ ਦਾ ਜਨਮ ਅਤੇ ਵਿਕਾਸ ਅਤੇ ਸਿਖ ਇਤਿਹਾਸ ਦਾ ਮਹਿਲ ਉਸਾਰਿਆ ਹੋਇਆ ਹੈ।



17. ਜਿਵੇਂ ਕਿ ਕੁਦਰਤੀ ਸੀ ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤ ਦੀ ਇਸ ਕਰੂਰ ਮੋੜ ਤਰੋੜ ਅਤੇ ਵਿਗਾੜ ਵਿਰੁਧ ਅਨੇਕ ਸਿੱਖਾਂ ਨੇ ਦੁਖਿਤ ਹਿਰਦੇ ਨਾਲ ਰੋਸ ਪ੍ਰਗਟ ਕੀਤਾ ਪਰ ਇਸ ਰੋਸ ਨੂੰ ਡਾ. ਫੌਜਾ ਸਿੰਘ ਅਤੇ ਉਹਨਾਂ ਦੇ ਸਮਰਥਕਾਂ ਨੇ ਅਨੁਚਿਤ ਕਹਿ ਕੇ ਪਰ੍ਹੇ ਸੁਟ ਪਾਇਆ ਕਿ ਇਹ ਇਤਿਹਾਸ ਦੀ ਵਿਗਿਆਨਕ ਖੋਜ ਦਾ ਨਿਰੋਧ ਹੈ ਅਤੇ ਅਕਾਦਮਿਕ ਅਜ਼ਾਦੀ ਦਾ ਨਾਸ਼ਕ ਹੈ।

18. ਕੀ ਔਰੰਗਜ਼ੇਬ ਨਵੰਬਰ ਸੰਨ 1675 ਈਸਵੀ ਵਿਚ ਦਿੱਲੀ ਵਿਚ ਆਪਣੇ ਪੰਚਭੌਤਕ ਸਰੀਰ ਵਿਚ ਹਾਜ਼ਰ ਨਹੀਂ ਸੀ ਜਦੋਂ ਕਿ ਸ਼ਾਹੀ ਫੁਰਮਾਨ ਅਨੁਸਾਰ ਗੁਰੂ ਤੇਗ ਬਹਾਦਰ ਜੀ ਨੂੰ ਕਤਲ ਕੀਤਾ ਗਿਆ ਅਤੇ ਕੀ ਸਥਿਰ ਨਿਰੰਤਰ ਤੇ ਮੁਸਲਮਾਨ ਸਿਖ ਪਰੰਪਰਾ ਜਿਵੇਂ ਕਿ ਇਹ ਪੁਰਾਣੀਆਂ ਲਿਖਤਾਂ ਵਿਚ ਸਥਿਰ ਹੈ ਅਤੇ ਅਖੰਡ, ਸਮੂਹਕ ਸਿਖ ਚੇਤਨਾ ਵਿਚ ਸਥਿਤ ਇਤਿਹਾਸਕ ਤੌਰ ਉੱਤੇ ਉੱਕਾ ਬੇਬੁਨਿਆਦ ਹੈ? ਇਹੋ ਸਵਾਲ ਹੈ ਜਿਸ ਉਤੇ ਅਸੀਂ ਵਿਚਾਰ ਕਰਨੀ ਹੈ ਅਤੇ ਜਿਸ ਬਾਰੇ ਪਿਛਲੇ ਦਿਤੇ ਵਿਚਾਰ ਕੇਵਲ ਪ੍ਰਸਤਾਵਨਾ ਦੇ ਰੂਪ ਵਿਚ ਹੀ ਸਮਝਣੇ ਚਾਹੀਦੇ ਹਨ।

19. ਭਾਵੇਂ ਡਾ. ਫੌਜਾ ਸਿੰਘ ਜੀ ਨੇ ਸਿੱਧਾ ਇਉਂ ਕਿਹਾ ਨਹੀਂ ਪਰ ਪ੍ਰਤੀਤ ਹੁੰਦਾ ਹੈ ਕਿ ਉਹਨਾਂ ਨੇ ਸਰ ਜਦੂ ਨਾਥ ਸਰਕਾਰ ਦੀ ਪੁਸਤਕ 'ਔਰੰਗਜ਼ੇਬ ਐਂਡ ਹਿਜ਼ ਟਾਈਮਜ਼' ਵਿਚ ਦਿਤੇ ਕਾਲ-ਕ੍ਰਮ ਦਾ ਸਹਾਰਾ ਲਿਆ ਹੈ, ਜਿਸ ਵਿਚ ਇਹ ਅੰਕਤ ਹੈ

ਕਿ 27 ਮਾਰਚ 1676 (III P. 276) ਨੂੰ ਔਰੰਗਜ਼ੇਬ ਦਿੱਲੀ ਵਾਪਸ ਪਰਤਿਆ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਲਗਭਗ ਸਾਢੇ ਚਾਰ ਮਹੀਨੇ ਪਿਛੋਂ ਤਕ ਉਹ ਹਸਨ ਅਬਦਾਲ ਹੀ ਠਹਿਰਿਆ ਰਿਹਾ ਸੀ। ਜੇ ਜਦੂ ਨਾਥ ਦੀ ਇਸ ਤਿਥੀ ਗਣਤ ਨੂੰ ਨਾ - ਮੰਨਣਯੋਗ ਦਰਸਾਇਆ ਜਾ ਸਕੇ ਤਾਂ ਗੁਰੂ ਗੋਬਿੰਦ ਸਿੰਘ ਜੀ ਅਤੇ ਹੋਰ ਸਿਖ ਸ੍ਰੋਤਾਂ ਵਿਚ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਬਿਰਤਾਂਤ ਜਿਨ੍ਹਾਂ ਵਿਚ ਗੁਰੂ ਜੀ ਦੀ ਸ਼ਹੀਦੀ ਸਮੇਂ ਔਰੰਗਜ਼ੇਬ ਦਿੱਲੀ ਵਿਚ ਮੌਜੂਦ ਦਸਿਆ ਗਿਆ ਹੈ ਉਤੇ ਸ਼ਕ ਕਰਨ ਦੀ ਕੋਈ ਗੁੰਜਾਇਸ਼ ਰਹਿ ਨਹੀਂ ਜਾਂਦੀ।

20. ਜਦੂ ਨਾਥ ਸਰਕਾਰ ਦੇ ਕਾਲ-ਕ੍ਰਮ ਦਾ ਹਿਸਾਬ, ਸਪਸ਼ਟ ਤੌਰ ਤੇ ਉਪਰ ਕਥਿਤ ਫ਼ਾਰਸੀ ਲਿਖਤਾਂ ਵਿਚ ਦਿੱਤੀਆਂ ਹਿਜਰੀ ਸੰਨ ਦੀਆਂ ਤਿਥੀਆਂ ਉਤੇ ਆਧਾਰਿਤ ਤੇ ਨਿਰਭਰ ਹੈ।

21. ਹਿਜਰੀ ਦਾ ਕਾਲ-ਕ੍ਰਮ ਧਾਰਮਕ ਕਾਲ-ਕ੍ਰਮ ਹੈ, ਜਿਹੜਾ ਮੱਕੇ ਸਰੀਫ ਤੋਂ ਹਜ਼ਰਤ ਮੁਹੰਮਦ ਸਾਹਿਬ ਦੀ ਮਦੀਨੇ ਵਲ ਹਿਜਰਤ ਅਥਵਾ ਦੇਸ ਚਾਲ (15 ਜੁਲਾਈ 622 ਈ.) ਤੋਂ ਆਰੰਭ ਹੁੰਦਾ ਹੈ ਅਤੇ ਅਗਲਾ ਦਿਨ ਸ਼ੁਕਰਵਾਰ 16 ਜੁਲਾਈ ਸੰਨ ਹਿਜਰੀ 1 ਦੇ ਮੁਹੱਰਮ ਦੀ ਪਹਿਲੀ ਤਾਰੀਖ਼ ਹੈ। ਹਿਜਰੀ ਦਾ ਸਾਲ ਚੰਦਰਮਾਂ ਦੀਆਂ ਤਿਥਾਂ ਦੇ ਅਨੁਸਾਰ 354 ਦਿਨ ਦਾ ਹੈ ਅਤੇ ਇਸ ਦੀ ਮੁਢਲੀ ਕ੍ਰਿਆਤਮਕ ਵਰਤੋਂ ਮੁਸਲਮਾਨਾਂ ਦੇ ਧਾਰਮਕ ਸੰਸਕਾਰਾਂ ਨੂੰ ਨਿਭਾਉਣ ਅਤੇ ਰੋਜ਼ਿਆਂ ਤੇ ਈਦਾਂ ਦੀਆਂ ਤਾਰੀਖਾਂ ਦਾ ਨਿਰਣਾ ਕਰਨ ਲਈ ਸੀ ਅਤੇ ਹੈ ਪਰ ਮੁਸਲਮਾਨੀ ਸਮਾਜਾਂ ਵਿਚ ਹਿੰਦੁਸਤਾਨ ਸਣੇ ਇਸ ਕਾਲ ਕ੍ਰਮ ਦੀ ਵਰਤੋਂ ਹੋਰ ਨਿਰਧਰਮ, ਸੈਕੂਲਰ ਮਨੋਰਥਾਂ ਲਈ ਵੀ ਪ੍ਰਚਲਤ ਹੈ ਭਾਵੇਂ ਇਹ ਮੁਢਲੇ ਦਿਨ ਸੰਬੰਧੀ 365 ਦਿਨਾਂ ਵਾਲੇ ਕੈਲੰਡਰ ਅਨੁਸਾਰ ਸਦਾ ਪਿਛਾਂਹ ਵਲ ਜਾਣ ਦੀਆਂ ਗੁੰਝਲਾਂ ਉਪਜਾਂਦਾ ਹੈ ਅਤੇ ਏਦਾਂ ਇਹ ਵਕਰੀ ਚੱਕਰ 34 ਸਾਲਾਂ ਵਿਚ ਸੰਪੂਰਨ ਹੁੰਦਾ ਹੈ। ਇਸ ਤੋਂ ਲਾਏ ਹਿਸਾਬ ਦੇ ਮੁਢਲੇ ਨੁਕਤੇ, ਮਨੌਤ ਅਨੁਸਾਰ ਸੰਨ 591, 593 ਅਤੇ 600 ਈਸਵੀ ਵਿਚ ਹਨ, ਭਾਵੇਂ ਉਹਨਾਂ ਦਾ ਅਸਲੀ ਆਰੰਭ ਚੌਹਦਵੀਂ, ਸੋਲ੍ਹਵੀਂ ਅਤੇ ਅਠਾਰਵੀਂ ਸਦੀਆਂ ਵਿਚ ਹੋਇਆ ਸੀ। ਸ਼ਹਿਨਸ਼ਾਹ ਅਕਬਰ ਫਰਵਰੀ 1556 ਵਿਚ ਤਖ਼ਤ ਉਤੇ ਬੈਠਾ ਜਦੋਂ ਹਿਜਰੀ ਸੰਨ 963 ਸੀ ਜਿਹੜਾ 16 ਨਵੰਬਰ 1555 ਤੋਂ ਲੈ ਕੇ 3 ਨਵੰਬਰ 1556 ਤਕ ਮੁੱਕਿਆ ਸੀ। ਚੰਦ੍ਰ-ਵਾਰਸ਼ ਦੀ ਇਸ ਉਲਝਣ ਨੂੰ ਜੇ ਮੁਕਾਣ ਨੂੰ ਨਹੀਂ ਤਾਂ ਘਟਾਉਣ ਲਈ ਅਕਬਰ ਨੇ ਹਿਜਰੀ ਸੰਨ ਨੂੰ ਬਦਲ ਕੇ ਸ਼ਮਸੀ ਸੰਨ ਅਥਵਾ ਸੂਰਯ ਵਰਸ਼ ਚਾਲੂ ਕਰ ਦਿਤਾ ਸੀ ਕਿਉਂਕਿ ਮਾਲੀਏ ਦੀ ਉਗਰਾਹੀ ਦੇ ਪ੍ਰਬੰਧਾਂ ਲਈ ਅਤੇ ਵਾਸੰਤ ਤੇ ਹੇਮੰਤ, ਰਬੀਅ ਤੇ ਖਰੀਫ ਦੀਆਂ ਫਸਲਾਂ ਦੇ ਪੱਕਣ, ਵੱਢਣ ਦੇ ਸਮੇਂ ਦੇ ਅਨੁਮਾਨ ਲਾਉਣ ਲਈ ਚੰਦਰ ਵਰਸ਼ ਦੀਆ ਤਿਥਾਂ ਤੇ ਅਧਾਰਿਤ ਸੰਨ ਸੰਮਤ ਦੀ ਥਾਂ ਤੇ ਸੂਰਯ ਵਰਸ਼ ਹੀ ਠੀਕ ਰਹਿੰਦਾ ਹੈ, ਜਿਸ ਅਨੁਸਾਰ ਹੀ ਹਰ ਵਰ੍ਹੇ, ਨਿਸ਼ਚਿਤ ਮਾਸ ਵਿਚ ਹੀ ਫਸਲਾਂ ਦੀ ਪਕਿਆਈ ਅਤੇ ਮਾਮਲਾ ਉਗਰਾਹੀ ਆ ਢੁਕਦੀ ਹੈ। ਇਸ ਵਿਵਹਾਰਕ ਸੁਧਾਰ ਦੇ ਕਾਲ-ਕ੍ਰਮ ਅਤੇ ਅਨੇਕਤਾ ਦੀ ਉਲਝਣ ਬਹੁਤ ਹੱਦ ਤਕ ਅਕਬਰ ਨੇ ਸੁਲਝਾ ਭੀ ਦਿਤੀ ਜਿਹੜੀ ਕਿ ਉਸ ਸਮੇਂ ਮੁਲਕ ਦੇ ਭਿੰਨ ਭਿੰਨ ਭਾਗਾਂ ਵਿਚ ਪ੍ਰਚਲਤ ਸੀ। ਅਕਬਰ ਵਲੋਂ ਪ੍ਰਚਲਤ ਕੀਤਾ ਸ਼ਮਸੀ ਸੰਨ ਉਤਰੀ ਭਾਰਤ ਦੇ ਫਸਲੀ ਸੰਨ ਉੜੀਸਾ ਦੇ

ਵਲਾਇਤੀ ਸੰਨ ਬੰਗਾਲੀ ਸੰਨ ਅਤੇ ਮਹਾਰਾਸ਼ਟਰ ਦੇ ਅਰਬੀ ਸੰਨ ਦੀ ਥਾਂ ਲੈਣ ਲਈ ਸਥਾਪਤ ਕੀਤਾ ਗਿਆ ਸੀ। ਇਨ੍ਹਾਂ ਸੰਨਾਂ ਦੇ ਮੁਢਲੇ ਦਿਨ ਪਹਿਲਾਂ ਥਾਂ ਥਾਂ ਵੱਖ ਵੱਖ ਸਨ ਜਿਨ੍ਹਾਂ ਦੀਆਂ ਮਿਤੀਆਂ ਦੇ ਜੰਗਲ ਵਿਚ ਅਕਬਰ ਨੇ ਇਕ ਪ੍ਰਕਾਰ ਦੀ ਤਰਤੀਬ ਲਿਆਉਣ ਦਾ ਜਤਨ ਕੀਤਾ, ਭਾਵੇਂ ਇਹ ਕਾਲ-ਕ੍ਰਮ ਜੰਗਲ ਸਾਰੇ ਦਾ ਸਾਰਾ ਸਾਫ਼ ਨਾ ਹੋ ਸਕਿਆ। ਇਸ ਸਮਤਸਰ ਔਖਿਆਈ ਨੂੰ ਸਮਝਣ ਲਈ ਉਹਨਾਂ ਕੜੇ ਜਤਨਾਂ ਦੇ ਵਿਸਥਾਰ ਵਿਚ ਜਾਣਾ ਪਵੇਗਾ ਜਿਹੜੇ ਅਠਾਰਵੀਂ ਸਦੀ ਦੇ ਅੰਤ ਤੋਂ ਵੀਹਵੀਂ ਸਦੀ ਦੇ ਆਦਿ ਤਕ ਦੇਵੱਗਾਂ ਅਤੇ ਪੰਚਾਂਗਾਚਰੀਆ ਵਲੋਂ ਕੀਤੇ ਗਏ। ਵਾਰਨ (Warren) ਦੇ ਕਲਾਸੰਕਲਿਤ (1826), ਪ੍ਰਿੰਸੈਪ (Princep) ਦੇ ਯੂਜ਼ਫੁਲ ਟੇਬਲਜ਼ (1834-1836) ਕਵਾਸਜੀ ਪਟੇਲ (Cowasjee Pattele) ਦੀ ਕ੍ਰੋਨਾਲੋਜੀ (1866) ਅਤੇ ਕਨਿੰਘਮ (Canninghan) ਦੀ ਬੁਕ ਆਫ਼ ਇੰਡੀਅਨ ਈਰਾਜ਼ (1886) ਤੋਂ ਆਰੰਭ ਹੋ ਕੇ ਦਿਕਸ਼ਿਤ (Dikshit) ਦੇ ਇੰਡੀਅਨ ਕੈਲੰਡਰ (1898) ਅਤੇ ਜੈਕੋਬੀ (Jacobi) ਦੇ ਐਪੀਗਰਾਫੀਆ ਇੰਡੀਕਾ (1894) ਨਾਲ ਸਿਖਰ ਉਤੇ ਪੁੱਜੇ।

22. ਔਰੰਗਜ਼ੇਬ ਨੇ ਸ਼ਹਿਨਸ਼ਾਹ ਸਥਾਪਤ ਹੋਣ ਉਪਰਾਂਤ ਮੁਢਲੇ ਸਾਲਾਂ ਵਿਚ ਹੀ ਏਸ ਵਿਹਾਰਕ ਕਾਲ-ਕ੍ਰਮ ਦੀ ਉਲਝਣ ਨੂੰ ਸੁਲਝਾਉਣ ਦੇ ਜਤਨ ਬੰਦ ਕਰ ਦਿਤੇ ਅਤੇ ਮੁੜ ਕੇ ਹਿਜਰੀ ਸੰਨ ਅਤੇ ਚੰਦਰਮਾ ਦੀਆਂ ਤਿਥਾਂ ਦੇ ਆਧਾਰਤ ਕਾਲ-ਕ੍ਰਮ ਨੂੰ ਮੁਲਕੀ ਸ਼ਾਸਨ ਤੇ ਸਭ ਸਰਕਾਰੀ ਪਧਰਾਂ ਉਤੇ ਚਾਲੂ ਕਰ ਦਿਤਾ, ਜਿਸ ਦੇ ਫਲਸਰੂਪ ਅੱਧੀ ਸਦੀ ਤੋਂ ਵਧੀਕ ਸਮੇਂ ਲਈ ਮੁਗਲ ਸਰਕਾਰ ਦੇ ਰੀਕਾਰਡਾਂ ਦਾ ਕਾਲ-ਕ੍ਰਮ ਵਿਗੜ ਗਿਆ। ਇਹ ਜਾਣ ਲੈਣਾ ਚਾਹੀਦਾ ਹੈ ਕਿ ਇਸ ਵਿਚ ਔਰੰਗਜ਼ੇਬ ਦਾ ਮਜ਼ਹਬੀ ਤਅੱਸਬ ਤੋਂ ਛੁੱਟ ਹੋਰ ਕੋਈ ਮਨੋਰਥ ਨਹੀਂ ਸੀ, ਕਿਉਂਕਿ ਉਹ ਸਾਰੇ ਭਾਰਤ ਨੂੰ ਇਕਸਾਰ, ਏਕਾਘਣ (monolithic) ਮੁਸਲਿਮ ਰਾਜ ਅਤੇ ਸੁੰਨੀ ਮੁਸਲਿਮ ਸਮਾਜ ਵਿਚ ਬਦਲਣਾ ਚਾਹੁੰਦਾ ਸੀ।

23. ਸਰ ਜਦੂ ਨਾਥ ਸਰਕਾਰ ਨੇ ਹਿਜਰੀ ਸੰਨਾਂ ਤਾਰੀਖਾਂ ਨੂੰ ਜੂਲੀਅਨ ਕੈਲੰਡਰ ਵਿਚ ਪਲਟਣ ਦੇ ਕਾਰਜ ਵਿਚ ਇਸ ਕਾਲ ਦੇ ਹਿੰਦੁਸਤਾਨੀ ਇਤਿਹਾਸ ਦੇ ਵਿਦਿਆਰਥੀਆਂ ਦੀ ਵਡੀ ਸੇਵਾ ਕੀਤੀ ਹੈ, ਭਾਵੇਂ ਉਹ ਨਿਰੰਤਰ ਦੋਸ਼ ਰਹਿਤ ਨਹੀਂ ਹੈ।

24. ਕੁਝ ਇਕ ਟੋਏ ਟਿੱਬੇ ਇਸ ਕਾਰਜ ਵਿਚ ਬਾਧਕ ਹਨ, ਜਿਨ੍ਹਾਂ ਤੋਂ ਜਦੂ ਨਾਥ ਸਰਕਾਰ ਨਹੀਂ ਬਚ ਸਕਿਆ।

25. ਪਹਿਲੀ ਗਲ ਇਹ ਹੈ ਕਿ ਜਿਹੜੀਆਂ ਤਾਰੀਖਾਂ ਮਿਤੀਆਂ ਫ਼ਾਰਸੀ ਰੀਕਾਰਡਾਂ ਲਿਖਤਾਂ ਵਿਚ ਹਨ, ਉਹ ਬਹੁਤ ਥਾਈਂ ਇਕ ਦੂਜੇ ਨਾਲ ਨਹੀਂ ਮਿਲਦੀਆਂ ਅਤੇ ਕਈ ਵਾਰ ਕਿਸੇ ਬਾਹਰਲੇ ਹਵਾਲੇ ਦੀ ਟੇਕ ਲੈਣੀ ਪੈਂਦੀ ਹੈ। ਦੂਜੀ ਗੱਲ ਇਹ ਹੈ ਕਿ ਖ਼ਾਫੀ ਖ਼ਾਨ ਜੋ ਕੋਈ ਭੀ ਉਹ ਸੀ ਸਵਤੰਤਰ ਲੇਖਕ ਜਾਂ ਔਰੰਗਜ਼ੇਬ ਦਾ ਹੀ ਪਾਲਤੂ ਬਟੇਰਾ ਅਤੇ ਮੁਸਤਅਦਾ ਖਾਨ ਨੇ ਬਹੁਤ ਅਸੁਵਿਧਾ ਦੀ ਅਵਸਥਾ ਵਿਚ ਆਪਣੇ ਖਰੜੇ ਤਿਆਰ ਕੀਤੇ ਹਨ ਕਿਉਂ ਜੁ ਔਰੰਗਜ਼ੇਬ ਦੇ ਆਪਦਾ ਕਾਲੀਨ ਫੁਰਮਾਣ (Emergency ordi-nance) ਅਨੁਸਾਰ ਸਮਕਾਲੀ ਹਾਲਾਤ ਅਤੇ ਇਤਿਹਾਸ ਲਿਖਤ ਉਤੇ ਪੂਰਨ ਤੇ ਕੜੀ ਬੰਦਸ਼ ਲਗਾ ਦਿਤੀ ਗਈ ਸੀ ਅਤੇ ਕਿਸੇ ਇਤਿਹਾਸਕਾਰ ਲਈ ਸਰਕਾਰੀ ਰੀਕਾਰਡਾਂ ਤਕ ਪਹੁੰਚ ਅਸੰਭਵ ਸੀ।

26. ਹਿਜਰੀ ਸੰਨ, ਜਿਸ ਅਨੁਸਾਰ ਸਰਕਾਰੀ ਕੰਮ ਚਲਦਾ ਰਿਹਾ, ਉਸ ਦੀਆਂ ਉਪਲਭਦ ਮਿਤੀਆਂ, ਅਨਿਸਚਿਤਤਾ ਅਤੇ ਅਸਤਿ ਨਾਲ ਲਿਪਤ ਤੇ ਭ੍ਰੂਣ ਸਿਧ ਕੀਤੀਆਂ ਜਾ ਸਕਦੀਆਂ ਹਨ। ਇਨ੍ਹਾਂ ਦੋਸ਼ਾਂ ਨੂੰ ਸੱਚ ਦੇ ਰੂਪ ਵਿਚ ਪ੍ਰਿਯ ਝੂਠ ਦੀ ਕਾਂਜੀ ਪਾਉਣੀ, ਜਿਸ ਪਰੰਪਰਾ ਦੀਆਂ ਇਹ ਲਿਖਤਾਂ ਹਨ ਉਸ ਪਰੰਪਰਾ ਅਨੁਸਾਰ ਜਾਇਜ਼ ਸਮਝੀ ਜਾਂਦੀ ਹੈ ਜੇ ਇਉਂ ਕਰਨ ਨਾਲ ਇਸਲਾਮ, ਮੁਸਲਿਮ ਸਮਾਜ ਤੇ ਰਾਜ ਨੂੰ ਕੋਈ ਠਿੰਗਰ ਲਾਭ ਪੁੱਜਣ ਦੀ ਸਿੱਧੀ ਸੰਭਾਵਨਾ ਹੋਵੇ। ਦ੍ਰਿਸ਼ਟਾਂਤ ਵਜੋਂ ਹਿੰਦੁਸਤਾਨ ਵਿਚ ਅਟੰਕ ਇਸਲਾਮ ਦੀ ਸਰਦਾਰੀ ਦੇ ਹਿਤ ਵਿਚ ਜੇ ਔਰੰਗਜ਼ੇਬ ਚਾਹੁੰਦਾ ਕਿ ਮੁਸਲਮਾਨਾਂ ਵਲੋਂ ਲਿਖੀਆਂ ਸਭ ਲਿਖਤਾਂ ਵਿਚੋਂ ਇਹ ਪ੍ਰਗਟ ਹੋਵੇ ਕਿ ਔਰੰਗਜ਼ੇਬ ਗੁਰੂ ਤੇਗ ਬਹਾਦਰ ਦੀ ਸ਼ਹੀਦੀ ਵੇਲੇ ਦਿੱਲੀ ਵਿਚ ਨਹੀਂ ਸੀ, ਤਦ ਇਸ ਝੂਠ ਪਰ ਰਾਜਨੀਤੀਕ ਤੇ ਵਯਵਹਾਰਕ ਸਤਿ ਦੀ ਪ੍ਰੌਢਤਾ ਤੋਂ ਕਿਸੇ ਦੀਨੀ ਭਾਈ ਨੇ ਨਾਂਹ ਨੁੱਕਰ ਨਹੀਂ ਸੀ ਕਰਨੀ।

27. ਇਹੋ ਸਿੱਖ ਗੁਰਬਿਲਾਸਾਂ, ਪੰਥ ਪ੍ਰਕਾਸ਼ਾਂ ਅਤੇ ਹੋਰ ਸੰਬੰਧਤ ਲਿਖਤਾਂ ਵਿਚ ਅੰਕਤ, ਵਾਕਿਆਤ ਦਾ ਬੁਨਿਆਦੀ ਤੌਰ ਤੇ ਕਈ ਥਾਈਂ ਫ਼ਾਰਸੀ ਦੀਆਂ ਮੁਸਲਿਮ ਲਿਖਤਾਂ ਤੋਂ ਭਿੰਨ ਤੇ ਨਿਰੋਧਕ ਹੋਣ ਦਾ ਕਾਰਣ ਸਮਝਣਾ ਚਾਹੀਏ। ਸਿੱਖ ਲਿਖਤਾਂ ਤੋਂ ਨਿਰਸੰਦੇਹ, ਸਪਸ਼ਟ ਹੈ ਕਿ ਔਰੰਗਜ਼ੇਬ ਨਵੰਬਰ ਸੰਨ 1675 ਵਿਚ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਸਾਕੇ ਵੇਲੇ ਦਿੱਲੀ ਵਿਚ ਬਰਾਜਮਾਨ ਸੀ ਪਰੰਤੂ ਜਿਹੜੀਆਂ ਖਾਫੀ ਖ਼ਾਨ ਅਤੇ ਮੁਸਤਅਦ ਖਾਨ ਨੇ ਕਲਮਬੰਧ ਕੀਤੀਆ ਹਨ ਉਹਨਾਂ ਤੋਂ ਤਾਂ ਇਹੋ ਪ੍ਰਗਟ ਹੁੰਦਾ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਵਰਗੀ ਕੋਈ ਘਟਨਾ ਦਿੱਲੀ ਵਿਚ ਔਰੰਗਜ਼ੇਬ ਦੇ ਸਮੇਂ ਬਿਲਕੁਲ ਵਾਪਰੀ ਹੀ ਨਹੀਂ। ਇਹਨਾਂ ਲਿਖਤਾਂ ਵਿਚ ਜੋ ਮਿਤੀਆਂ ਔਰੰਗਜ਼ੇਬ ਦੇ ਹਸਨ ਅਬਦਾਲ ਵਲ ਕੂਚ ਕਰਨ ਦਿੱਲੀ ਵਲ ਮੁੜਨ ਅਤੇ ਸਤਨਾਮੀ ਬਗਾਵਤ ਦੇ ਕੁਚਲਣ ਦੀਆਂ ਹਨ ਉਹ ਭੀ ਪਰਸਪਰ ਵਿਰੋਧੀ ਹਨ।

28. ਕੇਵਲ ਇਹ ਦੂਜੀਆਂ ਮਿਤੀਆਂ ਹੀ ਜਦੂ ਨਾਥ ਸਰਕਾਰ ਨੂੰ ਉਪਲਬਦ ਸਨ, ਜਿਨ੍ਹਾਂ ਤੋਂ ਉਸ ਨੇ ਜੂਲੀਅਨ ਕੈਲੰਡਰ ਦੀਆਂ ਆਪਣੀਆਂ ਮਿਤੀਆਂ ਕਢੀਆਂ ਹਨ, ਜਿਨ੍ਹਾਂ ਅਨੁਸਾਰ ਮਗਰੋਂ ਇਹ ਦਾਅਵਾ ਕੀਤਾ ਗਿਆ ਹੈ ਕਿ ਔਰੰਗਜ਼ੇਬ ਹਸਨ ਅਬਦਾਲ ਤੋਂ ਦਿਲੀ 27 ਮਾਰਚ 1675 ਨੂੰ ਪਰਤਿਆ। ਸਿੱਖਾਂ ਦੇ ਸਮਕਾਲੀ ਰੀਕਾਰਡਾਂ ਅਤੇ ਅਖੰਡ ਪਰੰਪਰਾ ਅਨੁਸਾਰ ਪੱਕੀ ਤਾਰੀਖ ਮਘਰ ਸੁਦੀ ਪੰਚਮੀ, ਬਿਕਰਮੀ ਸੰਮਤ 1752 ਨੂੰ ਔਰੰਗਜ਼ੇਬ ਦਿੱਲੀ ਵਿਚ ਸੀ, ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ। ਨਾ ਹੀ ਸਿੱਖ ਲਿਖਤਾਂ ਜਦੂ ਨਾਥ ਸਰਕਾਰ ਨੂੰ ਪ੍ਰਾਪਤ ਸਨ ਅਤੇ ਨਾ ਹੀ ਜੇ ਉਸ ਨੂੰ ਇਹ ਮਿਲ ਭੀ ਜਾਂਦੀਆਂ ਉਸ ਨੇ ਇਨ੍ਹਾਂ ਵੱਲ ਗੰਭੀਰ ਧਿਆਨ ਦੇਣਾ ਸੀ ਕਿਉਂਕਿ ਸਿਖ ਧਰਮ ਦੇ ਜਨਮ ਅਤੇ ਵਿਕਾਸ ਅਤੇ ਸਿਖ ਗੁਰੂ ਸਾਹਿਬਾਨ ਅਤੇ ਸੰਤਾਂ, ਸ਼ਹੀਦਾਂ ਬਾਰੇ ਉਸ ਦੀ ਬਹੁਤੀ ਉੱਚੀ ਰਾਏ ਨਹੀਂ ਸੀ।

29. ਖ਼ਾਫ਼ੀ ਖ਼ਾਨ ਨੇ ਸਤਨਾਮੀ ਬਗਾਵਤ ਦੀਆਂ ਦੋ ਵਖ ਵਖ ਤਾਰੀਖਾਂ ਦਿਤੀਆਂ ਹਨ, ਜਿਨ੍ਹਾਂ ਦਾ ਇਕ ਦੂਜੀ ਤੋਂ ਦੋ ਸਾਲ ਦਾ ਅੰਤਰ ਹੈ। ਇਕ ਥਾਂ ਤੇ ਉਹ 1082 ਹਿਜਰੀ (II. P. 252) ਦਾ ਜ਼ਿਕਰ ਕਰਦਾ ਹੈ ਅਤੇ ਦੂਜੀ ਥਾਂ ਤੇ 1084 ਹਿਜਰੀ (II. P. 249) ਦਾ। ਜਦੂ ਨਾਥ ਸਰਕਾਰ ਨੇ 1084 ਹਿਜਰੀ ਨੂੰ ਸਤਨਾਮੀ ਬਗਾਵਤ ਦਾ ਸਹੀ

ਸੰਨ ਮੰਨਿਆ ਹੈ, ਜਿਸ ਦਾ ਉਸਨੇ ਕੋਈ ਤਸੱਲੀ ਬਖ਼ਸ਼ ਆਧਾਰ ਨਹੀਂ ਦਸਿਆ, ਭਾਵੇਂ ਸਪਸ਼ਟ ਹੈ ਕਿ ਉਸ ਨੇ ਜ਼ਰੂਰ ਕੋਈ ਬਾਹਰਲਾ ਮਾਪ, ਮਾਣਕ ਮਿਥਿਆ ਹੋਵੇਗਾ ਜਿਸ ਨਾਲ ਮੇਚ ਕੇ ਉਸ ਨੇ ਪਹਿਲੀ ਤਾਰੀਖ ਨੂੰ ਰਦ ਕਰ ਦਿਤਾ ਅਤੇ ਮਗਰਲੀ ਨੂੰ ਪ੍ਰਵਾਨਿਆ। ਜੇ ਪਹਿਲੇ ਸੰਨ ਨੂੰ ਠੀਕ ਮੰਨ ਲਿਆ ਜਾਵੇ ਨੰਵਬਰ 1675 ਵਿਚ ਦਿੱਲੀ ਤੋਂ ਔਰੰਗਜ਼ੇਬ ਦੀ ਗੈਰ ਹਾਜ਼ਰੀ ਬਾਰੇ ਕਥਨ ਦੀ ਸਾਰੀ ਉਸਾਰੀ ਢਹਿ ਢੇਰੀ ਹੋ ਜਾਂਦੀ ਹੈ। ਮੁਸਤਅਦਾਖ਼ਾਨ ਨੇ ਸਤਨਾਮੀ ਬਗਾਵਤ ਦਾ ਸਾਲ 1082 ਹਿਜਰੀ ਦਿਤਾ ਹੈ ਜਿਹੜਾ ਕਿ ਸਰਕਾਰ ਦੇ ਹਿਸਾਬ ਅਨੁਸਾਰ 1673 ਸੰਨ ਦਾ ਮੁਢ ਬਣਦਾ ਹੈ (III. P. 336) ਪਰ ਇਕ ਸਮਕਾਲੀ ਪੁਰਤਗਾਲੀ ਪ੍ਰਮਾਣੀਕ ਵਿਅਕਤੀ, ਓਰਮੇਜ਼ (Ormez) ਦਸਦਾ ਹੈ ਕਿ ਔਰੰਗਜ਼ੇਬ ਸਤਿਆਮੀਆਂ ਵਿਰੁਧ ਅਪ੍ਰੈਲ 1674 ਦੇ ਨੇੜੇ ਤੇੜੇ ਵਧਿਆ। (ਫਰੈਗਮੈਂਟਸ, 51) ਓਰਮੇਜ਼ ਦੇ ਸੰਨ ਮੁਤਅਦਾਖ਼ਾਨ ਨਾਲੋਂ ਖਾਫੀ ਖ਼ਾਨ ਨਾਲ ਲਗਭਗ ਮਿਲਦੇ ਹਨ ਅਤੇ ਜੇ ਇਸ ਕਾਲ-ਕ੍ਰਮ ਨੂੰ ਤਰਜੀਹ ਦਿਤੀ ਜਾਵੇ ਤਾਂ ਦਿੱਲੀ ਵਿਚ 1675 ਦੀ ਸਰਦ ਰਿਤੂ ਵਿਚ ਔਰੰਗਜ਼ੇਬ ਦੀ ਮੌਜੂਦਗੀ ਲਗਭਗ ਪੱਕੀ ਹੋ ਜਾਂਦੀ ਹੈ। ਇਹ ਹੋਰ ਪੁਰਤਗਾਲੀ ਡਾਕਟਰ ਫਰਾਈਅਰ ਨੇ ਸਤੰਬਰ 1674 ਅਤੇ ਜਨਵਰੀ 1675 ਵਿਚਾਲੇ ਲਿਖੀ ਇਕ ਚਿੱਠੀ ਵਿਚ ਦੱਸਿਆ ਹੈ ਕਿ ਇਸ ਪਲ ਵੀ ਉਹ (ਔਰੰਗਜ਼ੇਬ) ਸਭ ਗੈਰ ਮੁਸਲਮਾਨਾਂ ਨੂੰ ਆਪਣੇ ਦੀਨ ਵਿਚ ਲਿਆਣ ਦੀ ਯੋਜਨਾ ਤੇ ਅਮਲ ਕਰ ਰਿਹਾ ਹੈ ਅਤੇ ਇਸ ਯੋਜਨਾ ਦਾ ਆਰੰਭ ਹਿੰਦੂਆਂ ਉਤੇ ਭਾਰੀ ਕਰ ਲਗਾ ਕੇ ਕਰ ਚੁਕਾ ਹੈ। ਖ਼ਾਸ ਤੌਰ ਤੇ ਬ੍ਰਾਹਮਣਾਂ ਤੋਂ ਜੀਅ ਪ੍ਰਤੀ ਇਕ ਸੋਨੇ ਦੀ ਮੋਹਰ ਲਈ ਜਾਂਦੀ ਹੈ ਅਤੇ ਹੋਰ ਹਿੰਦੂਆਂ ਤੋਂ ਕੁਝ ਘਟ ਰਕਮ ਏ ਨਿਊ ਐਕਾਊਂਟ ਆਫ ਈਸਟ ਇੰਡੀਆ ਐਂਡ ਪਰਸ਼ੀਆ (I. P. 275) ਪਰ ਮਨੂੰਚੀ (Manucci) ਇਕ ਦੀ ਪ੍ਰਤਿਸ਼ਟ ਸਮਕਾਲੀ ਸਾਨੂੰ ਇਹ ਵਿਸ਼ਵਾਸ ਦਵਾਉਂਦਾ ਹੈ ਕਿ ਸੰਨ 1679 ਵਿਚ ਉਸ ਨੇ ਇਸਲਾਮ ਦੇ ਪ੍ਰਚਾਰ ਹਿਤ ਅਤੇ ਕੁਫ਼ਰ ਨੂੰ ਖ਼ਤਮ ਕਰਨ ਲਈ ਫਿਰ ਮੁੜ ਕੇ ਜ਼ਜੀਆ ਲਗਾ ਦਿਤਾ। (II. P. 239) ਇਸ ਕਾਲ-ਕ੍ਰਮ ਵਿਚ ਪੂਰੇ ਚਾਰ ਸਾਲ ਦਾ ਅੰਤਰ ਹੈ। ਔਰੰਗਜ਼ੇਬ ਦੇ ਰਾਜ ਦੀ ਇਕ ਹੋਰ ਬਹੁਤ ਮਹੱਤਵਪੂਰਨ ਘਟਨਾ ਬਾਰੇ ਲਿਖਦਿਆਂ ਦੋ ਚੰਗੇ ਪੜ੍ਹੇ ਲਿਖੇ ਪ੍ਰਦੇਸੀ ਸਮਕਾਲੀ ਨਿਰੀਖਕਾਂ ਦੀ ਔਰੰਗਜ਼ੇਬ ਦੇ ਹਸਨ ਅਬਦਾਲ ਤੋਂ ਦਿੱਲੀ ਆਉਣ ਦੀ ਮਿਤੀ ਬਾਰੇ ਵੀ ਏਹੋ ਜੇਹੀ ਹੀ ਅਨਿਸ਼ਚਿਤਤਾ ਹੈ। ਖਾਫੀ ਖ਼ਾਨ ਇਕ ਥਾਂ ਤੇ (II. P. 241) ਕਹਿੰਦਾ ਹੈ ਕਿ ਉਹ ਉਨੀਵੇਂ ਸੱਨੇ ਜਲੂਸ, ਪ੍ਰਸ਼ਾਸਕੀ ਸਾਲ ਵਿਚ ਵਾਪਸ ਮੁੜਿਆ ਅਤੇ ਦੂਜੀ ਥਾਂ ਤੇ (II. P. 246) ਇਹ ਕਹਿੰਦਾ ਹੈ ਕਿ ਉਹ ਸੋਲ੍ਹਵਾਂ ਪ੍ਰਸਾਸਕੀ ਸਾਲ ਸੀ। ਏਥੇ ਲਗਭਗ ਤਿੰਨ ਸਾਲਾਂ ਦਾ ਅੰਤਰ ਹੈ। ਮੁਸਤਅਦਾਖਾਨ ਇਹ ਮਿਤੀ 22 ਮੁੱਹਰਮ 1087 ਹਿਜਰੀ (P. 154) ਦਸਦਾ ਹੈ ਜਿਹੜੀ 1676 ਸੰਨ ਈਸਵੀ ਦਾ ਪੂਰਬਾਰਧ ਹੈ। ਮੁਸਤਅਦਾਖਾਨ ਦੀ 'ਮੁਆਸਰੇ ਆਲਮਗੀਰੀ' ਅਨੁਸਾਰ 23ਵੇਂ ਪ੍ਰਸ਼ਾਸਕੀ ਸਾਲ ਵਿਚ ਜਜ਼ੀਆ ਲਗਾਇਆ ਗਿਆ, ਜਿਹੜਾ 1090 ਹਿਜਰੀ ਜਾਂ 1680 ਈਸਵੀ ਬਣਦਾ ਹੈ ਪ੍ਰੰਤੂ ਇਲੀਅਟ ਅਤੇ ਡਾਸਨ (Elliot & Dawson) (VII.p. 294) ਇਸ ਦੀ ਮਿਤੀ 1088 ਹਿਜਰੀ ਦਿੰਦੇ ਹਨ। ਖਾਫੀ ਖਾਨ ਦੀ ਮਿਤੀ ਤੋਂ ਵੀ ਦੋ ਵਰ੍ਹੇ ਪਹਿਲਾਂ ਦੀ। ਪਰ ਮਨੂੰਚੀ ਮਿਤੀ 1679 ਈਸਵੀ ਦਿੰਦਾ ਹੈ। "ਰਾਜਾ ਜਸਵੰਤ ਸਿੰਘ ਦੀ ਮੌਤ ਮਗਰੋਂ" ਜਿਵੇਂ ਕਿ ਉਹ ਆਪ ਲਿਖਦਾ ਹੈ।

30. ਹੁਣ ਇਹ ਮਿਤੀਆਂ ਹਨ ਅਤੇ ਇਹ ਕਾਲ-ਕ੍ਰਮ ਹੈ ਜਿਥੋਂ ਜਾਦੂ ਨਾਥ ਸਰਕਾਰ ਨੇ ਆਪਣੇ ਜੂਲੀਅਨ ਪੰਚਾਂਗ ਦੀਆਂ ਮਿਤੀਆਂ ਦਾ ਚੌਖਟਾ ਬਣਾਇਆ ਹੈ ਜਿਸ ਨੂੰ ਆਧਾਰ ਬਣਾ ਕੇ ਸਾਡੇ ਨਵੇਂ ਖੋਜੀ ਵਿਦਵਾਨ ਸਿੱਖ ਸਿਧਾਂਤ ਦੇ ਸਾਰੇ ਉਸਰੇ ਹੋਏ ਮਹਿਲ ਅਤੇ ਸਿੱਖ ਇਤਿਹਾਸ ਦੀ ਬੁਨਿਆਦ ਨੂੰ ਹੀ ਝੁਠਲਾਂਦੇ ਅਤੇ ਭੋਲੇ ਸਿਖਾਂ ਨੂੰ ਸ਼ਰਧਾਹੀਨ ਬਣਾਉਣਾ ਲੋੜਦੇ ਹਨ।

31. ਬਿਰਤਾਂਤ ਦੀ ਇਸ ਉਲਝਣ ਅਤੇ ਇਤਿਹਾਸਕ ਮਿਤੀਕਰਨ ਦੀ ਗੜਬੜ ਦੇ ਮੁਕਾਬਲੇ ਉਤੇ, ਪੱਕੀ, ਸਪਸ਼ਟ, ਸਥਿਰ ਅਤੇ ਅਖੰਡਨੀਯ ਮਿਤੀ ਬਿਕਰਮੀ ਸੰਮਤ 1732 ਦੀ ਮਘਰ ਸੁਦੀ ਪੰਚਮੀ ਹੈ ਜਦੋਂ ਗੁਰੂ ਤੇਗ ਬਹਾਦਰ ਨੂੰ ਦਿੱਲੀ ਵਿਚ ਸ਼ਹੀਦ ਕੀਤਾ ਗਿਆ ਅਤੇ ਜਦੋਂ ਸ਼ਹਿਨਸ਼ਾਹ ਔਰੰਗਜ਼ੇਬ ਆਪ ਰਾਜਧਾਨੀ ਵਿਚ ਮੌਜੂਦ ਸੀ ਅਤੇ ਮਾਰਚ 1675 ਵਿਚ ਜਾਂ ਇਸ ਦੇ ਨੇੜੇ ਤੇੜੇ, ਉਹ ਹਸਨ ਅਬਦਾਲ ਦੀ ਮੁਹਿੰਮ ਤੋਂ ਮੁੜ ਆਇਆ ਸੀ। ਇਹ ਮਿਤੀ ਸਿੱਖ ਸਮਕਾਲੀਆਂ ਨੇ ਗੁਰੂ ਗ੍ਰੰਥ ਸਾਹਿਬ ਦੀਆਂ ਭਾਰਤ ਦੇ ਕਈ ਹਿੱਸਿਆਂ ਵਿਚ ਸੰਭਾਲੀਆਂ, ਬੀੜਾਂ ਦੇ ਵਾਧੂ ਪੰਨਿਆਂ ਵਿਚ ਸਪਸ਼ਟ ਸੰਭਾਲ ਕੇ ਰਖੀ ਹੋਈ ਹੈ। ਜਿਨ੍ਹਾਂ ਵਿਚੋਂ ਕਈ ਬੀੜਾ ਉਤੇ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਵਾਨਗੀ ਦੇ ਹਸਤਾਖਰ ਮਿਲਦੇ ਹਨ : 'ਸੰਮਤ 1732 ਗੁਰੂ ਤੇਗ ਬਹਾਦਰ ਜੀ ਸਮਾਣੇ ਵਿਚ ਦਿੱਲੀ ਮੰਘਰ ਸੁਦੀ ਵੀਰਵਾਰ ਪਹਿਰੁ ਦਿਨ ਚੜ੍ਹ ਸੀ ਸਤਿਗੁਰੂ ਕਰਤਾਪੁਰਖ ਨਿਰੰਕਾਰ।'

32. ਇਕ ਨਵੀਨਤਮ ਅਤੇ ਗੌਰਵ ਭਰਪੂਰ ਇਤਿਹਾਸਕ ਨਿਰਣਾ ਹੁਣ ਉਪਲਭਦ ਹੈ ਜਿਹੜਾ ਸਿੱਖ ਇਤਿਹਾਸਕ ਖਰੜਿਆਂ ਵਿਚ ਅੰਕਤ ਬਿਉਰਿਆਂ ਦੀ ਭਰਪੂਰ ਪੁਸ਼ਟੀ ਕਰਦਾ ਹੈ।'ਐਨਸਾਈਕਲੋਪੀਡੀਆ ਆਫ ਇਸਲਾਮ' (Encyclopaedis of Islam) ਜਿਹੜਾ ਲਾਈਡਨ (Leiden) ਹਾਲੈਂਡ ਅਤੇ ਲੰਡਨ (London) ਇੰਗਲੈਂਡ ਵਿਚ ਇਕੋ ਵੇਲੇ ਪ੍ਰਕਾਸ਼ਤ ਹੋਇਆ ਹੈ, 1958 ਵਿਚ ਬੜੀ ਸਾਵਧਾਨੀ ਨਾਲ ਕੀਤੀ ਖੋਜ ਮਗਰੋਂ ਔਰੰਗਜ਼ੇਬ ਦੇ ਸਿਰਲੇਖ ਹੇਠਾਂ ਇਹ ਸਿੱਟਾ ਕਢਿਆ ਗਿਆ ਹੈ :

"ਪਠਾਣਾਂ ਨੇ ਬਗਾਵਤ ਕਰ ਦਿਤੀ ਯੂਸਫ ਜ਼ਈਆ ਨੇ 1077/1667 ਵਿਚ ਅਤੇ ਅਫ਼ਰੀਦੀਆਂ ਨੇ 1083/1672 ਵਿਚ ਪਰ ਭਾਵੇਂ ਔਰੰਗਜ਼ੇਬ ਹਸਨ ਅਬਦਾਲ ਵਿਚ ਮੁਕੀਮ ਰਿਹਾ, ਸ਼ਾਹੀ ਅਫ਼ਸਰਾਂ ਦੇ ਜਤਨ ਬਿਲਕੁਲ ਨਿਸਫਲ ਗਏ ਅਤੇ 1085/1675 ਤਕ ਅਮਨ ਕਾਇਮ ਨਾ ਹੋ ਸਕਿਆ।"

33. ਪ੍ਰਾਚੀਨ ਸਮਿਆਂ ਤੋਂ ਭਾਰਤ ਵਿਚ ਸੰਗਰਾਮ ਰਿਤੂ, ਯੁੱਧ ਆਕ੍ਰਮਣ ਸਮਾਂ, ਹਰ ਵਰ੍ਹੇ, ਅਕਤੂਬਰ ਤੋਂ ਫਰਵਰੀ ਤਕ ਪ੍ਰਮਾਣੀਕ ਤੇ ਨਿਸ਼ਚਿਤ ਹੈ ਅਤੇ ਇਸ ਲਈ ਸਪਸ਼ਟ ਹੈ ਕਿ 1675 ਸੰਨ ਈਸਵੀ ਦੇ ਮਾਰਚ ਦੇ ਅਖੀਰ ਤਕ ਔਰੰਗਜ਼ੇਬ ਦਿੱਲੀ ਵਿਚ ਪਰਤ ਆਇਆ ਸੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸ਼ਹੀਦ ਕਰਨ ਦਾ ਕਾਰਾ ਉਸ ਨੇ ਆਪ ਹੁਕਮ ਦੇ ਕੇ ਦਿੱਲੀ ਵਿਚ ਆਪਣੀ ਮੌਜੂਦਗੀ ਵਿਚ ਕੀਤਾ ਕਰਵਾਇਆ।

34. ਇਹ ਲੇਖ ਮੁਕਾਉਣ ਤੋਂ ਪਹਿਲਾਂ ਮੁਗਲਾਂ ਦੇ ਸਮੇਂ ਦੀਆਂ ਫ਼ਾਰਸੀ ਲਿਖਤਾਂ ਬਾਰੇ ਕੁਝ ਕਹਿਣਾ ਉਚਿਤ ਹੈ, ਜਿਹੜੀਆਂ ਲਿਖਤਾ ਅਜਕਲ ਸਾਡੇ ਨਵ-ਸਿਰਜੇ, ਅਸਲ ਵਿਚ ਭ੍ਰਿਸ਼ਤ, ਇਤਿਹਾਸ, ਵਿਸ਼ੇਸ਼ ਕਰਕੇ ਸਿੱਖਾਂ ਵਲੋਂ ਲਿਖੇ ਸਿੱਖ ਇਤਿਹਾਸ ਦੇ ਅਧਿਆਪਕਾਂ ਅਤੇ ਖੋਜੀ ਵਿਦਵਾਨਾਂ ਨੂੰ ਪ੍ਰਭਾਵਤ ਕਰਦੀਆਂ ਹਨ। ਅਜ ਦੇ ਮਨੁੱਖ ਦੀ

ਇਤਿਹਾਸ ਲਈ ਉਤਕੰਠਤਾ ਬਹੁਤੀ ਪੁਰਾਣੀ ਨਹੀਂ ਹੈ ਅਤੇ ਹਰ ਸਭਯ ਮਨੁੱਖ ਦੀ ਇਹ ਕੁਦਰਤੀ ਰੁਚੀ ਮੰਨ ਲੈਣਾ ਵੀ ਇਕ ਭੁੱਲ ਹੈ। ਇਹ ਉਤਕੰਠਤਾ ਦੋ ਪਰਸਪਰ ਸੰਬੰਧਤ ਅਤੇ ਪ੍ਰਤੱਖ ਤਰੀਕਿਆਂ ਨਾਲ ਆਪਣੇ ਆਪ ਨੂੰ ਪ੍ਰਗਟ ਕਰਦੀ ਹੈ। 1. ਇਤਿਹਾਸ ਲਿਖਣ ਲਈ ਉਤਕੰਠਤਾ ; ਮਨੁੱਖਤਾ ਦੇ ਅਤੀਤ ਬਾਰੇ ਅਗੇ ਨਾਲੋਂ ਸੰਪੂਰਨ ਅਤੇ ਹੋਰ ਸ਼ੁੱਧ ਗਿਆਨ ਪ੍ਰਾਪਤੀ ਦੀ ਪ੍ਰਬਲ ਇੱਛਾ ਅਤੇ 2. ਇਤਿਹਾਸ ਦੇ ਉਤਪੰਨ ਅਤੇ ਸਿਰਜੇ ਮਨੁੱਖ ਅਤੇ ਇਤਿਹਾਸਕ ਮਨੁੱਖ ਦੀ ਪਰਿਭਾਸ਼ਾ ਕਰਨ ਦੀ ਰੁਚੀ ਜਿਨ੍ਹਾਂ ਨੂੰ ਅਜਕਲ ਦੀ ਇਤਿਹਾਸਵਾਦ ਰੂਪੀ ਦਾਰਸ਼ਨਿਕ ਵਿਚਾਰਧਾਰਾ (Historismus Storicismo) ਅਥਵਾ ਮਾਰਕਸਵਾਦ ਅਤੇ ਕੁਝ ਹੋਂਦਵਾਦੀ (Existential) ਪ੍ਰਣਾਲੀਆਂ ਪਰਵਾਣਦੇ ਹਨ। ਇਹ ਤਾਂ ਦਰਸ਼ਨ ਫਿਲਸਫੇ ਹਨ ਜਿਹੜੇ ਇਤਿਹਾਸ ਅਤੇ ਇਤਿਹਾਸਕ ਕਸ਼ਿਣ (Historic moment) ਨੂੰ ਇਕ ਜਾਂ ਦੂਜੇ ਅਰਥਾ ਵਿਚ ਭਾਰਾ, ਬੁਨਿਆਦੀ ਮਹੱਤਵ ਦਿੰਦੇ ਹਨ। ਇਹ ਉਤਕੰਠਤਾ ਪ੍ਰਾਚੀਨ ਨਹੀਂ ਨਵੀਨ ਉਤਕੰਠਤਾ ਹੈ ਅਤੇ ਉਨ੍ਹੀਵੀਂ ਸਦੀ ਦੇ ਉਤ੍ਰਾਰਧ ਤੋਂ ਪਿਛੋਂ ਹੀ ਸਾਕਾਰ ਹੋਈ ਹੈ ਇਹ ਠੀਕ ਹੈ ਕਿ ਹੈਰੋਡੋਟਸ (Herodotus) ਦੇ ਸਮੇਂ ਤੋਂ ਯੂਨਾਨੀ-ਲਾਤੀਨੀ ਸੰਸਾਰ, ਮਨੁੱਖੀ ਇਤਿਹਾਸ ਲਿਖਦਾ ਚਲਾ ਆਇਆ ਹੈ ਪਰ ਇਹ ਉਸ ਸ਼੍ਰੇਣੀ ਦਾ ਇਤਿਹਾਸ ਨਹੀਂ ਸੀ ਜਿਸ ਨੂੰ ਅਸੀਂ ਉਨ੍ਹੀਵੀਂ ਸਦੀ ਤੋਂ ਇਤਿਹਾਸ ਕਹਿਣ ਲਗੇ ਹਾਂ। ਸਰਬੰਗੀ ਜਾਣ ਪਛਾਣ ਅਤੇ ਵਧ ਤੋਂ ਵਧ ਸੋਧਿਆ ਹੋਇਆ ਬਿਆਨ ਇਹ ਪਿਛਲੇਰੀ ਸਦੀ ਦੀ ਹੀ ਉਪਜ ਹੈ। ਲਾਈਵੀ, (Livy) ਓਰੋਸੀਅਮ (Orosius) ਅਤੇ ਯੂਰਪ ਵਿਚ ਪੁਨਰ ਜਾਗ੍ਰਤੀ (Renaissance) ਦੇ ਇਤਿਹਾਸਕਾਰਾਂ ਨੇ ਭੀ ਹੈਰੋਡੋਟਸ ਵਾਂਗੂੰ ਹੀ ਇਤਿਹਾਸ ਨੂੰ ਕੇਵਲ ਪ੍ਰਮਾਣ ਅਤੇ ਨਮੂਨੇ ਸੰਭਾਲਣ ਲਈ ਆਉਣ ਵਾਲੀਆਂ ਨਸਲਾਂ ਲਈ ਪੂਰਨੇ ਪਾਉਣ ਦੇ ਮਨੋਰਥ ਨਾਲ ਲਿਖਿਆ ਹੈ ਪਰ ਪਿਛਲੇ ਸੌ ਸਾਲਾਂ ਤੋਂ ਇਤਿਹਾਸ ਕੇਵਲ ਪ੍ਰਮਾਣਿਕ ਨਮੂਨਿਆਂ ਦਾ ਸ੍ਰੋਤ ਹੀ ਨਹੀਂ ਰਹਿ ਗਿਆ। ਇਹ ਮਨੁੱਖ ਦੇ ਸਾਰੇ ਕਾਰਨਾਮਿਆਂ ਸੰਬੰਧੀ ਸਰਬਾਂਗੀ ਗਿਆਨ ਪ੍ਰਾਪਤੀ ਦੇ ਵਿਗਿਆਨਕ ਅਨੁਰੂਪਣ ਦਾ ਸਰੂਪ ਧਾਰਨ ਕਰ ਗਿਆ ਹੈ। ਇਹ ਉਤਕੰਠਤਾ ਅਤੇ ਦ੍ਰਿਸ਼ਟੀ ਆਸਾਨੂੰ ਪਿਛਲੇ ਸਮਿਆਂ ਵਿਚ ਨਹੀਂ ਮਿਲਦੀ। ਲਗਭਗ ਸਾਰੀਆਂ ਹੀ ਗੈਰ ਯੂਰਪੀ ਸਭੱਯਤਾਵਾਂ ਇਤਿਹਾਸਕ ਚੇਤੰਨਤਾ ਤੋਂ ਵਾਂਝੀਆਂ ਹਨ ਅਤੇ ਜੇ ਉਹਨਾਂ ਕੋਲ ਚੀਨ ਵਾਂਗ ਜਾ ਇਸਲਾਮੀ ਸੱਭਯਤਾ ਵਾਂਗ ਪਰੰਪਰਾਈ ਇਤਿਹਾਸ ਹੈ ਤਾਂ ਇਸ ਦਾ ਮਨੋਰਥ ਸਦਾ ਪੂਰਨੇ ਪਾਉਣਾ ਤੇ ਨਮੂਨੇ ਸਾਂਭਣਾ ਹੈ ਅਤੇ ਸੱਚ, ਨਿਰੋਲ ਸੱਚ ਅਤੇ ਸਾਰੇ ਸੱਚ ਨੂੰ ਬਿਆਨਣਾ ਅਤੇ ਸੰਭਾਲਣਾ ਇਸ ਦਾ ਆਸ਼ਾ ਯਾ ਮਨੋਰਥ ਨਹੀਂ। 'ਮੁਨਤਖ਼ਬ-ਉਲ-ਲੁਬਾਬ' ਮੁਆਸਰੇ ਆਲਮਗੀਰੀ 'ਸੱਯਰੁਲ ਮੁੱਤਾਖ਼ਰੀਨ' ਵਰਗੇ ਮੁਗ਼ਲੀ ਮੁਸਲਮਾਨੀ ਇਤਿਹਾਸਕ ਖਰੜਿਆਂ ਅਤੇ ਕਿਤਾਬਾਂ ਦੀ ਅਸਲੋਂ ਸਾਰੇ ਇਸਲਾਮੀ ਇਤਿਹਾਸ ਇਬਨੇ-ਖਲਦੂਨ ਤੋਂ ਲੈ ਕੇ 'ਇਬਰਤਨਾਮਹ' ਦੇ ਲੇਖਕ ਹਰੀਸੀ, ਤਕ ਦੇ ਸਾਰੇ ਮੁਸਲਮਾਨੀ ਖਰੜਿਆਂ ਦਾ ਇਸੇ ਪਿਛੋਕੜ ਵਿਚ ਪੜਤਾਲ, ਮੂਲਾਂਕਣ ਹੋਣਾ ਚਾਹੀਦਾ ਹੈ। ਉਹਨਾਂ ਦੀਆਂ ਲਿਖਤਾਂ, ਕਿਸੇ ਪਹਿਲੂ ਤੋਂ ਭੀ ਸਾਰੇ ਅਤੀਤ ਨੂੰ ਸੰਗ੍ਰਹਿ ਕਰਨ ਅਤੇ ਸਮਝਣ ਦੇ ਯਥਾਰਥਕ ਜਤਨ ਨਹੀਂ ਹਨ, ਸਗੋਂ ਉਹ ਕੁਰਾਨ ਵਿਚ ਘੋਸ਼ਤ ਕੀਤੇ ਅਤੇ ਅੱਲਾ ਦੇ ਹੁਕਮ ਅਨੁਸਾਰ ਸਿਰਜੇ ਹੋਏ ਜਾਂ ਸਿਰਜਣ ਯੋਗ ਇਸਲਾਮੀ ਸਮਾਜ ਨੂੰ ਅਪਨਾਣ, ਵਡਿਆਉਣ ਅਤੇ ਪ੍ਰਪੱਕ ਕਰਨ ਦੇ ਉਪਰਾਲੇ

ਹਨ। ਉਹ ਮੁਸਲਮਾਨੀ ਸਮਾਜ ਦੀ ਨਿਰੰਤਰ ਵਡਿਆਈ ਅਤੇ ਉੱਤਮਤਾ ਨੂੰ ਉਲੀਕਣ ਦਾ ਚੇਤੰਨ ਜਤਨ ਹਨ। ਇਸ ਸਰਬ ਸ੍ਰੇਸ਼ਟ ਮੁਸਲਮਾਨੀ ਸਮਾਜ ਦੀ ਕਾਇਮੀ ਅਤੇ ਸੰਭਾਲ ਲਈ ਹਰ ਵਿਰੋਧੀ ਸ਼ਕਤੀ ਨੂੰ ਅੱਧਮ ਅਤੇ ਨਿੰਦਨੀਯ ਸਿੱਧ ਕਰਨਾ ਅਤੇ ਇਸਲਾਮ ਦੀ ਹਰ ਸਹਾਇਕ ਸ਼ਕਤੀ ਨੂੰ ਵਡਿਆਉਣਾ ਤੇ ਉਗੀਸਣਾ ਇਹੋ ਇਕੋ ਇਕ ਪੁੰਨਪ੍ਰਦਾ, ਨੇਕ, ਪਰਹੇਜ਼ਕਾਰ ਮੁਸਲਮਾਨ ਇਤਿਹਾਸਕਾਰਾਂ, ਲੇਖਕਾਂ ਦਾ ਸਰਵਪ੍ਰਿਯ ਤੇ ਪ੍ਰਵਾਣਿਤ ਕਰਤੱਬ ਮੰਨਿਆ ਜਾਂਦਾ ਹੈ। ਖਾਫੀ ਖਾਨ ਦੀ, ਬਾਲਕਾਂ ਦੀ ਖੇਡ, ਕ੍ਰੀੜਾ ਵਿਚ ਇਕ ਸਾਥੀ ਨੂੰ ਫਾਹੇ ਲਾ ਕੇ ਮਾਰ ਦੇਣ ਦੀ ਸਾਖੀ ਵਿਸਥਾਰ ਨਾਲ ਅੰਕਤ ਕਰਨੀ, ਮੁਸਲਮਾਨੀ ਸਮਾਜ ਵਿਚ ਸੁਲਤਾਨ ਤੇ ਉੱਮਤ ਦੇ ਨਾਤੇ ਨੂੰ ਉਘਾੜਨ ਲਈ ਹੈ। ਗੁਰੂ ਤੇਗ ਬਹਾਦਰ ਜੀ ਨੂੰ ਇਸ ਨਿਰੋਲ ਇਸਲਾਮੀ ਅਤੇ ਇਕੋ ਇਕ ਪ੍ਰਵਾਣਿਤ ਸਮਾਜ ਦਾ ਵਿਰੋਧੀ ਅਤੇ ਨਿਰੋਧੀ ਸਮਝਿਆ ਤੇ ਪਛਾਣਿਆ ਗਿਆ ਅਤੇ ਇਸੇ ਲਈ ਮੁਸਲਮਾਨ ਲੇਖਕਾਂ, ਇਤਿਹਾਸਕਾਰਾਂ ਦੀਆਂ ਲਿਖਤਾਂ ਵਿਚ ਜਾਂ ਤਾਂ ਗੁਰੂ ਸਾਹਿਬ ਦੀ ਹਸਤੀ ਹੋਂਦ ਨੂੰ ਹੀ ਨਜ਼ਰ ਅੰਦਾਜ਼ ਕਰ ਦਿਤਾ ਗਿਆ ਅਤੇ ਜਾਂ ਸਤਿ ਤੇ ਤੱਥ ਨੂੰ ਆਪਣੇ ਆਸ਼ੇ ਦੀ ਸਿਧੀ ਲਈ ਤੋੜ ਵਿਗਾੜ ਕੇ ਪੇਸ਼ ਕੀਤਾ ਗਿਆ ਹੈ। ਇਸ ਮਨੋਕਲਪਿਤ ਇਸਲਾਮੀ ਆਦਰਸ਼ਕ ਸਮਾਜ ਦੇ ਹੱਕ ਵਿਚ ਕਾਲ-ਕ੍ਰਮ ਦੀਆਂ ਉਲਝਣਾਂ ਪੈਦਾ ਕਰਕੇ ਇਹ ਭੁਲੇਖਾ ਪਾਉਣ ਦਾ ਜਤਨ ਕਰਨਾ ਕਿ ਗੁਰੂ ਤੇਗ ਬਹਾਦਰ ਸਾਹਿਬ ਦੇ ਕਤਲ ਦੇ ਸਮੇਂ ਆਪ ਔਰੰਗਜ਼ੇਬ ਦਿੱਲੀ ਵਿਚ ਹਾਜ਼ਰ ਹੀ ਨਹੀਂ ਸੀ। ਕੋਈ ਅਜਿਹਾ ਅਸਾਧਾਰਣ ਕੰਮ ਨਹੀਂ ਜਿਸ ਨੂੰ ਕਰਨ ਤੋਂ ਕੋਈ ਦੀਨਦਾਰ ਮੁਸਲਮਾਨ ਗਿਲਾਨੀ ਕਰੇਗਾ। ਇਸ ਲਈ ਇਨ੍ਹਾਂ ਫ਼ਾਰਸੀ ਦੇ ਮੁਸਲਮਾਨੀ ਇਤਿਹਾਸਕ ਖਰੜਿਆਂ ਦੇ ਮਾਇਆ-ਜਾਲ ਵਿਚ ਆਪਣੇ ਆਪ ਫਸ ਕੇ ਸਿੱਖ ਲੇਖਕਾਂ ਲਈ ਸਿਖ ਇਤਿਹਾਸ ਦਾ ਪੁਨਰ ਨਿਰਮਾਣ ਕਰਨ ਦਾ ਜਾਂ ਸਾਇੰਟਿਫਿਕ ਖੋਜੀ ਵਿਦਵਾਨ ਬਣਨ ਦਾ ਜਤਨ ਕਰਨਾ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਵਾਲੀ ਗੱਲ ਹੈ। ਜਿਸ ਦਾ ਅਤੀਤ ਉਤੇ ਵਸੀਕਾਰ ਹੈ; ਉਹ ਹੀ ਭਵਿਖਤ ਉਤੇ ਵੀ ਵਸੀਕਾਰ ਪ੍ਰਾਪਤ ਕਰ ਲੈਂਦਾ ਹੈ। ਇਹ ਜਾਰਜ ਓਰਵੈਲ (George Orwel) ਦਾ ਕਥਨ ਹੈ, ਜੇ ਅਸਾਡੇ ਸਿੱਖ ਪ੍ਰੋਫੈਸਰਾਂ ਅਤੇ ਸਿਖ ਇਤਿਹਾਸਕਾਰਾਂ ਨੂੰ ਪੰਥ ਅਤੇ ਸਿਖਾਂ ਦੇ ਭਵਿਖਤ ਦਾ ਪਿਆਰ, ਸਤਿਕਾਰ ਭੀ ਹੈ ਤਦ ਉਹਨਾਂ ਨੂੰ ਆਪਣੇ ਅਤੀਤ ਅਤੇ ਭਵਿਖਤ ਬਾਬਤ ਚੇਤੰਨ ਹੋ ਕੇ ਉਹਨਾਂ ਲੋਕਾਂ ਦੇ ਇਤਿਹਾਸਕ ਖਰੜਿਆਂ ਬਾਰੇ ਵੀ ਚੇਤੰਨ ਰਹਿਣਾ ਚਾਹੀਦਾ ਹੈ ਜਿਨ੍ਹਾਂ ਵਿਰੁੱਧ ਉਹਨਾਂ ਦੇ ਵਡਿਕਿਆਂ ਨੂੰ ਕੇਵਲ ਜੀਵਤ ਰਹਿਣ ਲਈ ਪੂਰੀ ਇਕ ਸਦੀ ਘੋਰ ਸੰਗਰਾਮ ਕਰਨੇ ਪਏ ਸਨ ਅਤੇ ਘਲੂਘਾਰਿਆਂ ਦੀਆਂ ਖੂਨੀ ਵਾਦੀਆਂ ਅਤੇ ਪਹਾੜੀ ਧਾਰਾਂ ਵਿਚੋਂ ਹੀ ਲੰਘਣਾ ਪਿਆ ਸੀ।

# ਪੰਥ ਦਾ ਪ੍ਰਕਾਸ਼

ਵੈਸਾਖੀ ਵਾਲੇ ਸ਼ੁਭ ਦਿਹਾੜੇ ਸਾਹਿਬ ਦਸਮ ਪਾਤਸ਼ਾਹ ਨੇ ਜਦੋਂ ਖਾਲਸਾ ਪੰਥ ਦਾ ਪ੍ਰਕਾਸ਼ ਕੀਤਾ ਸੀ ਤਾਂ ਇਉਂ ਸਮਝਣ ਵਾਲੇ ਬਹੁਤ ਘਟ ਹਿੰਦੁਸਤਾਨ ਵਿਚ ਜਾਂ ਸੰਸਾਰ ਵਿਚ ਸਨ ਕਿ ਇਹ ਪੰਥ ਮਨੁੱਖ ਜਾਤੀ ਦੇ ਭਵਿੱਖ ਦਾ ਸੂਚਕ ਹੈ। ਸ਼ਰਧਾਲੂ ਸਿਖ ਅਤੇ ਗੁਰੂ ਸੰਪਰਕ ਨਾਲ ਜੀਵਤ ਹੋ ਚੁੱਕੇ ਮਨੁੱਖ ਇਉਂ ਤਾਂ ਅਨੁਭਵ ਕਰਦੇ ਸਨ ਕਿ ਇਹ ਕੋਈ ਅੰਗਮੀ ਖੇਡ ਖੇਡੀ ਜਾ ਰਹੀ ਹੈ ਪਰ ਇਸ ਦਾ ਸਹੀ ਰਹੱਸ ਉਸ ਵੇਲੇ ਦ੍ਰਿਸ਼ਟੀਗੋਚਰ ਹੋਣਾ ਅਸੰਭਵ ਸੀ। ਅਜ ਟਾਈਨਬੀ ਵਰਗੇ ਵਿਦਵਾਨ ਅਤੇ ਸੰਸਾਰ ਪ੍ਰਸਿਧ ਇਤਿਹਾਸਕਾਰ ਮੰਨਦੇ ਹਨ ਕਿ ਸਾਹਿਬ ਦਸਮ ਪਾਤਸ਼ਾਹ ਦਾ ਖ਼ਾਲਸਾ ਹੀ ਅਜੇਹੀ ਸਿਆਸੀ ਅਤੇ ਆਤਮਕ ਜਥੇਬੰਦੀ ਹੈ ਜਿਸਦਾ ਪਰਭਾਉ ਤੇ ਪਰਛਾਵਾਂ ਲੈਨਿਨ ਦੀ ਨਿਰਮਿਤ ਕੀਤੀ ਹੋਈ ਕਮਿਊਨਿਸਟ ਪਾਰਟੀ ਵਿਚ ਪੈਂਦਾ ਹੈ। ਕਮਿਊਨਿਸਟ ਪਾਰਟੀ ਦੀ ਪ੍ਰਬੰਧਕ ਰੂਪ ਰੇਖਾ ਅਤੇ ਇਸ ਦੀ ਆਤਮਿਕ ਪ੍ਰੇਰਨਾ ਅਜ ਸੰਸਾਰ ਭਰ ਦੀਆਂ ਸਿਆਸੀ ਜਥੇਬੰਦੀਆਂ ਦੀ ਕਿਸੇ ਨਾ ਕਿਸੇ ਰੂਪ ਵਿਚ ਸ਼ਿਲਾਧਾਰ ਅਤੇ ਪ੍ਰੇਰਕ ਹੈ।



ਖਾਲਸਾ ਪੰਥ ਅਜੇਹਾ ਗਾਂਡੀ ਰਾਹ ਹੈ ਜਿਸ ਉਤੇ ਚਲਦੇ ਮਨੁੱਖ ਜਾਤੀ ਦਾ ਹਲਤ ਪਲਤ ਇਹ ਲੋਕ ਅਤੇ ਪਰਲੋਕ ਦੋਵੇਂ ਸਵਰ ਸਕਦੇ ਹਨ। ਇਉਂ ਮੰਨ ਕੇ ਅਤੇ ਇਹ ਪੱਕਾ ਨਿਸ਼ਚਾ ਕਰਕੇ ਹੀ ਅਜ ਕਲ ਦੇ ਭਾਰਤ ਵਿਚ ਪੰਥ ਦਾ ਸਹੀ ਕਰਤਵ ਤੇ ਰਾਜਨੀਤਕ ਪ੍ਰੋਗਰਾਮ ਸਮਝਿਆ ਅਤੇ ਉਲੀਕਿਆ ਜਾ ਸਕਦਾ ਹੈ।

ਸ਼੍ਰੋਮਣੀ ਅਕਾਲੀ ਦਲ ਪਿਛਲੇ 40-50 ਸਾਲਾਂ ਤੋਂ ਪੰਥਕ ਰਾਜਨੀਤੀ ਦੇ ਨਾਂ ਉਤੇ ਸਿਆਸੀ ਮੈਦਾਨ ਵਿਚ ਕੁੱਦਿਆ ਹੋਇਆ ਹੈ। ਇਹ ਇਹੋ ਰਾਜਨੀਤੀ ਹੈ ਜਿਸ ਦਾ ਸਮਰਥਨ ਬਾਬਾ ਬੰਦਾ ਸਿੰਘ ਬਹਾਦਰ ਨੇ ਦਸਮ ਪਾਤਸ਼ਾਹ ਦੀ ਆਗਿਆ ਅਨੁਸਾਰ ੧੮ਵੀਂ ਸਦੀ ਦੇ ਆਰੰਭ ਵਿਚ ਕੀਤਾ ਸੀ। ਇਸੇ ਰਾਜਨੀਤੀ ਨੂੰ ਚਲਾਉਣ ਤੇ ਸਫਲ ਕਰਨ ਲਈ ਲੱਖਾਂ ਸਿੰਘਾਂ ਸਿੰਘਣੀਆਂ ਨੇ ਸ਼ਹੀਦੀਆਂ ਪਾਈਆਂ ਅਤੇ ਅਨੇਕਾਂ ਮਹਾਨ ਆਤਮਾਵਾਂ, ਬ੍ਰਹਮ ਗਿਆਨੀਆਂ, ਗੁਰਮੁਖਾਂ ਨੇ ਬਲੀਦਾਨ ਦਿਤੇ। ਬਾਬਾ ਵੀਰ ਸਿੰਘ ਨੌਰੰਗਾਬਾਦੀ, ਭਾਈ ਮਹਾਰਾਜ ਸਿੰਘ, ਬਾਬਾ ਰਾਮ ਸਿੰਘ ਜੀ, ਭਾਈ ਰਣਧੀਰ ਸਿੰਘ ਜੀ

ਇਸੇ ਕਾਰਣ ਸਿਖੀ ਦੇ ਗਗਨ ਵਿਚ ਪ੍ਰਚੰਡ ਪ੍ਰਕਾਸ਼ਮਾਨ ਹਨ। ਇਹ ਰਾਜਨੀਤੀ ਸਿੱਖ ਪੰਥ ਲਈ ਪ੍ਰਮੁੱਖ ਰਾਜਨੀਤੀ ਹੈ ਅਤੇ ਇਸ ਨੂੰ ਕਿਸੇ ਕਾਰਣ, ਕਿਸੇ ਕੀਮਤ ਉਤੇ ਜਾ ਕਿਸੇ ਭੁਲੇਖੇ ਹੇਠਾਂ ਲਿਆਇਆ ਨਹੀਂ ਜਾ ਸਕਦਾ।

ਅਜ ਪੰਥ ਦੀ ਰਾਜਨੀਤੀ ਨੂੰ ਚਲਾਉਣ ਦੇ ਦੋ ਸ਼੍ਰੋਮਣੀ ਅਕਾਲੀ ਦਲ ਦਾਵਾ ਕਰਦੇ ਹਨ। ਪਿਛਲੀਆਂ ਚੋਣਾ ਵਿਚ ਸੰਤ ਫਤਹ ਸਿੰਘ ਜੀ ਦੇ ਅਕਾਲੀ ਦਲ ਦਾ ਭਾਰੀ ਬਹੁ ਗਿਣਤੀ ਨਾਲ ਸਿੱਖ ਸੰਗਤਾਂ ਨੂੰ ਸਮਰਥਨ ਕੀਤਾ ਹੈ। ਇਸ ਕਾਰਣ ਹੁਣ ਬੜੀ ਵੱਡੀ ਤੇ ਭਾਰੀ ਜ਼ਿੰਮੇਵਾਰੀ ਸੰਤ ਫਤਿਹ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਦੇ ਮੋਢਿਆਂ ਉਤੇ ਆ ਪਈ ਹੈ। ਗੁਰੂ ਕਲਗੀਧਰ ਉਹਨਾਂ ਨੂੰ ਸ਼ੁਧ ਪ੍ਰੇਰਣਾ ਬਖਸ਼ਣ ਤੇ ਸ਼ਕਤੀ ਬਖਸ਼ਣ ਕਿ ਉਹ ਆਪਣਾ ਕਰਤਵ ਠੀਕ ਤੌਰ ਤੇ ਨਿਭਾਉਣ ਦੇ ਯੋਗ ਹੋ ਸਕਣ।

ਹੁਣ ਮੈਂ ਸੰਖੇਪ ਸ਼ਬਦਾਂ ਵਿਚ ਕੁਝ ਬਚਨ ਕਰਦਾ ਹਾਂ ਕਿ ਪੰਥਕ ਰਾਜਨੀਤੀ ਦਾ ਸ਼ਿਲਾਧਾਰ ਕੀ ਹੈ ਅਤੇ ਮੇਰੀ ਜਾਂਚੇ, ਸੰਤ ਫਤਿਹ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਦਾ ਕੀ ਕਰਤਵ ਹੈ? ਪੰਥਕ ਰਾਜਨੀਤੀ ਤੇ ਉਸ ਰਾਜਨੀਤੀ ਦਾ ਨਿਸ਼ਾਨਾ ਦਸਮ ਪਾਤਸਾਹ ਆਪ ਹੀ ਨਿਸ਼ਚਿਤ ਕਰ ਗਏ ਹਨ :

*ਰਾਜ ਕਰੇਗਾ ਖਾਲਸਾ, ਆਕੀ ਰਹੇ ਨ ਕੋਇ।*

ਲੋੜ ਕੇਵਲ ਇਸ ਸਿਧਾਂਤ ਦੇ ਅਜੋਕੇ ਤੱਥਾਂ ਨੂੰ ਸਮਝਣ ਦੀ ਹੈ। ਹਰ ਰੋਜ਼ ਸਿਖ ਸੰਗਤਾਂ ਅਰਦਾਸ ਕਰਦੀਆਂ ਹਨ ਕਿ ਪਿਛਲੇ ਢਾਈ ਤਿੰਨ ਸੌ ਵਰ੍ਹਿਆਂ ਤੋਂ ਪੰਥ ਕਰਦਾ ਚਲਿਆ ਆ ਰਿਹਾ ਹੈ : 1. ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆਂ ਰਿਆਇਤ 2. ਖਾਲਸਾ ਜੀ ਕੇ ਬੋਲ ਬਾਲੇ।



ਸ੍ਰੀ ਹਰਿਮੰਦਰ ਸਾਹਿਬ ਦੇ ਇਕ ਦਰਵਾਜ਼ੇ ਉਤੇ ਕੰਵਰ ਨੌ ਨਿਹਾਲ ਸਿੰਘ ਦੀ ਕਰਵਾਈ ਹੋਈ ਅਰਦਾਸ ਅੰਕਤ ਹੈ "ਸਤਿਗੁਰੂ ਖਾਲਸੇ ਜੀ ਦੇ ਸਦਾ ਬੋਲ ਬਾਲੇ ਰਖੇ।" ਇਹੋ ਪੰਥਕ ਨਿਸ਼ਾਨਾ ਅਤੇ ਪੰਥਕ ਰਾਜਨੀਤੀ ਹੈ। ਭਾਵੇਂ ਇਸ ਦੀ ਰੂਪ ਰੇਖਾ ਬਦਲ ਕੇ ਸਿਆਸੀ ਹਾਲਾਤ ਵਿਚ ਢੁਕਵੇਂ ਰੂਪ ਧਾਰਨ ਕਰਦੀ ਰਹੇਗੀ।

ਅਜ ਦੇ ਸਿਆਸੀ ਭਾਰਤ ਵਿਚ ਇਨ੍ਹਾਂ ਪੰਥਕ ਨਿਸ਼ਾਨਿਆਂ ਦੀ ਰੂਪ ਰੇਖਾ ਕੀ ਹੈ? ਇਹੋ ਗਲ ਸਮਝਣ ਵਾਲੀ ਹੈ ਜਿਸਨੂੰ ਸਮਝੇ ਬਿਨਾਂ ਸਿਖ ਦਾ, ਪੰਥ ਦਾ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਕੋਈ ਠੀਕ ਤੇ ਸ਼ੁਧ ਸਿਆਸੀ ਪ੍ਰੋਗਰਾਮ ਉਲੀਕਿਆ ਨਹੀਂ ਜਾ ਸਕਦਾ। ਬਹੁਤੇ ਲੰਮੇ ਵਿਸਥਾਰ ਵਿਚ ਪੈਣ ਤੋਂ ਸੰਕੋਚ ਕਰਦਾ ਹੋਇਆ ਮੈਂ ਇਹ ਕਹਿੰਦਾ ਹਾਂ ਕਿ ਪੰਜਾਬ ਵਿਚ ਜਿਹੜਾ ਕਿ ਸਿੱਖ ਦੀ ਪਿਤਰੀ ਭੂਮੀ ਹੈ, ਉਥੇ ਅਜਿਹਾ ਰਾਜਸੀ ਵਾਤਾਵਰਣ ਅਤੇ ਵਿਧਾਨਕ ਸਥਿਤੀ ਹੋਣੀ ਚਾਹੀਦੀ ਹੈ ਜਿਸ ਵਿਚ ਅਗਵਾਈ ਅਥਵਾ ਲੀਡਰੀ ਸਿੱਖਾਂ ਦੇ ਹੱਥ ਵਿਚ ਹੋਵੇ। ਏਹੋ ਭਾਵ ਅਰਥ ਅਜ ਕਲ ਦੀ ਸਥਿਤੀ ਵਿਚ ਖਾਲਸੇ ਜੀ ਕੇ ਬੋਲ ਬਾਲੇ ਦਾ ਸਮਝਣਾ ਉਚਿਤ ਹੈ। ਦੂਜੇ ਸਿਖ ਭਾਰੀ ਗਿਣਤੀ ਵਿਚ ਭਾਰਤ ਦੇ ਦੂਜੇ ਹਿੱਸਿਆਂ ਵਿਚ ਵਸਦੇ ਹਨ ਅਤੇ ਭਾਰਤ ਦੇ ਵਫਾਦਾਰ ਸ਼ਹਿਰੀ ਹਨ। ਉਹਨਾਂ ਦੇ ਲੋੜੀਂਦੇ ਹੱਕਾ ਦੀ ਰਾਖੀ ਦਾ ਵਿਸ਼ੇਸ਼ ਪ੍ਰਬੰਧ ਭਾਰਤ ਦੇ ਵਿਧਾਨਕ ਢਾਹੇ ਦਾ ਬੁਨਿਆਦੀ ਅੰਸ਼ ਹੋਵੇ, ਇਹ ਭਾਵਅਰਥ 'ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ' ਦਾ ਸਮਝਣਾ ਚਾਹੀਦਾ ਹੈ। ਇਸ ਤੋਂ ਅੱਗੇ ਜਾ ਕੇ ਕੌਮਾਂਤਰੀ ਪੱਧਰ ਉਤੇ

ਚੰਗੀ ਗਿਣਤੀ ਵਿਚ ਸਿੱਖ ਸੰਗਤਾਂ ਮਲੇਸ਼ੀਆ ਅਤੇ ਇੰਗਲੈਂਡ ਵਿਚ ਵਸਦੀਆਂ ਹਨ। ਇਹਨਾਂ ਦੀ ਰਛਿਆ ਰਿਆਇਤ ਸਿਖ ਨੀਤੀ ਦਾ ਕੌਮਾਂਤਰੀ ਅੰਗ ਸਮਝਣਯੋਗ ਹੈ। ਇਉਂ ਹੀ ਹੋਰ ਬਦੇਸ਼ਾਂ ਵਿਚ ਥੋੜੀ ਥੋੜੀ ਗਿਣਤੀ ਵਿਚ ਵਸਣ ਵਾਲੇ ਸਿੱਖ ਰਾਖੀ ਅਤੇ ਸੰਭਾਲ ਦਾ ਕੰਮ ਵੀ ਪੰਥਕ ਰਾਜਨੀਤੀ ਦਾ ਕੌਮਾਂਤਰੀ ਨਿਸ਼ਾਨਾ ਹੈ। ਤਿੰਨੇ ਨੀਹਾਂ ਪੰਥਕ ਰਾਜਨੀਤੀ ਦੀਆਂ ਸਮਝਣੀਆਂ ਚਾਹੀਦੀਆਂ ਹਨ।

1. ਪੰਜਾਬ ਵਿਚ ਸਿੱਖਾਂ ਦੀ ਸਰਦਾਰੀ ਵਾਸਤਵਿਕ ਰੂਪ ਵਿਚ ਅਤੇ ਪੱਕੇ ਤੌਰ ਉਤੇ ਸਥਾਪਤ ਕਰਨਾ, ਤਾਂ ਜੋ ਦਿੱਲੀ ਵਿਚ ਉਹਨਾਂ ਦੀ ਪੁੱਛ ਪ੍ਰਤੀਤ ਨਿਰੰਤਰ ਬਣੀ ਰਹੇ। ਇਹੋ ਅਰਥ ਅਜਕਲ ਦੀ ਸਥਿਤੀ ਵਿਚ 'ਖਾਲਸੇ ਜੀ ਕੇ ਬੋਲ ਬਾਲੇ' ਦਾ ਵਿਚਾਰਨਾ ਚਾਹੀਏ।

2. ਭਾਰਤ ਵਿਚ ਪੰਜਾਬ ਤੋਂ ਬਾਹਰ ਵਸਣ ਵਾਲੇ ਸਿੱਖਾਂ ਦੇ ਵਿਸ਼ੇਸ਼ ਹਕ ਹਕੂਕ ਸੁਰਖਿਅਤ ਰਹਿਣ।

3. ਮਲੇਸ਼ੀਆ ਅਤੇ ਇੰਗਲੈਂਡ ਵਿਚ ਸਿੱਖ ਜਾਤੀਆਂ ਦੇ ਹੱਕ ਹਕੂਕ ਪ੍ਰਵਾਣ ਕੀਤੇ ਜਾਣ ਅਤੇ ਹੋਰ ਵਿਦੇਸ਼ਾਂ ਵਿਚ ਵਸਣ ਵਾਲੇ ਸਿਖਾਂ ਦੇ ਹੱਕਾਂ ਦੀ ਰਾਖੀ ਦਾ ਪ੍ਰਬੰਧ ਹੋਵੇ। ਏਹੋ ਅਰਥ ਜਹਾਂ ਜਹਾਂ ਖਾਲਸਾ ਜੀ ਸਾਹਿਬ ਤਹਾਂ ਤਹਾਂ ਰਛਿਆ ਰਿਆਇਤ ਦੇ ਸਮਝਣੇ ਉਚਿਤ ਹਨ।

ਪ੍ਰੋਗਰਾਮ ਪੰਥ ਦਾ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਇਹੋ ਹੀ ਠੀਕ ਹੋ ਸਕਦਾ ਹੈ, ਹੋਰ ਨਹੀਂ, ਇਸ ਪ੍ਰੋਗਰਾਮ ਨੂੰ ਸੰਤ ਫਤਿਹ ਸਿੰਘ ਦੇ ਸਾਥੀ ਚਲਾਉਣ ਜਾਂ ਮਾਸਟਰ ਤਾਰਾ ਸਿੰਘ ਦੇ ਅਨੁਯਾਈ ਇਹ ਮੁਆਮਲਾ ਪੰਥਕ ਨਹੀਂ ਜ਼ਾਤੀ ਹੈ



ਹੁਣ ਮੈਂ ਸੰਤ ਫਤਿਹ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੇ ਕਰਤਵ ਬਾਰੇ ਬੇਨਤੀ ਕਰਦਾ ਹਾਂ। ਸੰਤ ਫਤਿਹ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੂੰ ਸਿਖ ਸੰਗਤਾਂ ਨੇ ਭਾਰੀ ਗਿਣਤੀ ਵਿਚ ਵੋਟਾਂ ਪਾਈਆਂ ਹਨ ਅਤੇ ਗੁਰਦੁਆਰਿਆਂ ਦਾ ਪ੍ਰਬੰਧ ਵੀ ਉਹਨਾਂ ਨੂੰ ਸੌਂਪਿਆ ਹੋਇਆ ਹੈ। ਹੁਣ ਇਹ ਫਰਜ਼ ਉਹਨਾਂ ਦਾ ਹੈ ਕਿ ਸਾਰੇ ਸਿੰਘਾਂ ਅਤੇ ਸਿਖ ਜਥੇਬੰਦੀਆਂ ਨੂੰ, ਜਿਨ੍ਹਾਂ ਨੂੰ ਕਿ ਉਹ ਹਾਰੇ ਹੋਏ ਸਮਝਦੇ ਹਨ, ਆਪਣੇ ਨਾਲ ਮਿਲਾਉਣ ਤਾਂ ਜੋ ਪੰਥਕ ਪ੍ਰੋਗਰਾਮ ਠੀਕ ਤੇ ਪ੍ਰਬਲ ਹੋ ਕੇ ਚਲ ਸਕੇ। ਹਾਰ ਜਿਤ ਸਮੇਂ ਦੀ ਗਤੀ ਹੈ, ਸਿਧਾਂਤ ਦਾ ਨਿਰਣਾ ਨਹੀਂ। ਭਰਾਵਾਂ ਨੂੰ ਮਾਰਨਾ ਜਾਂ ਡਿੱਗ ਪੈਣ ਤੋਂ ਜ਼ਲੀਲ ਕਰਨਾ ਨਾ ਤਾਂ ਪੰਥ ਦੇ ਲਾਭਾਂ ਵਿਚ ਹੈ ਅਤੇ ਨਾ ਹੀ ਇਸ ਨਾਲ ਕਿਸੇ ਵਿਅਕਤੀ ਜਾਂ ਜੱਥੇਬੰਦੀ ਦੀ ਵਡਿਆਈ ਵਿਚ ਵਾਧਾ ਹੁੰਦਾ ਹੈ। ਸਿਖ ਇਹ ਕਦੇ ਨਾ ਭੁੱਲਣ ਕਿ ਅੰਤ ਨੂੰ ਫਤਿਹ ਵਾਹਿਗੁਰੂ ਅਕਾਲ ਪੁਰਖ ਦੀ ਹੈ ਅਤੇ ਉਹਨਾਂ ਅਸੂਲਾਂ ਦੀ ਜਿਨ੍ਹਾਂ ਉਪਰ ਖਾਲਸਾ ਪੰਥ ਦੀ ਨੀਂਹ ਰਖੀ ਗਈ ਹੈ ਤੇ ਬਾਕੀ ਐਵੇ ਪਰਛਾਵਾਂ ਤੇ ਚੰਦ ਦੀ ਚਾਨਣੀ ਵਾਂਗਰ ਹੈ ਜਿਸਦੇ ਭੁਲੇਖੇ ਵਿਚ ਆ ਕੇ ਸਿੰਘਾਂ ਨੂੰ ਨਿਮਰਤਾ ਅਤੇ ਪੰਥਕ ਲਾਭਾਂ ਦਾ ਤਿਆਗ ਕਦੇ ਚਿਤ ਨਹੀਂ ਕਰਨਾ ਚਾਹੀਦਾ।

ਮੈਂ ਤਾਂ ਬੇਨਤੀ ਹੀ ਕਰ ਸਕਦਾ ਹਾਂ ਬਾਕੀ ਮੰਨਣਾਂ ਸਿੰਘਾਂ ਨੂੰ ਹੈ ਤੇ ਮੰਨਾਉਣਾ ਸਤਿਗੁਰੂ ਨੇ ਹੈ।

੧੪ ਸਤੰਬਰ ੧੭੭੭ ਨੂੰ

# ਜ਼ਾਬਿਤਾ ਖਾਨ ਅੰਮ੍ਰਿਤ ਛਕ ਕੇ ਧਰਮ ਸਿੰਘ ਬਣਿਆ ਸੀ

ਅਠਾਰ੍ਹਵੀਂ ਸਦੀ ਭਾਰੀਆਂ ਤਬਦੀਲੀਆਂ ਤੇ ਤਰਥੱਲੀਆਂ ਦੀ ਸਦੀ ਸੀ। ਉਤਰੀ ਹਿੰਦੁਸਤਾਨ ਵਿਚ ਓਦੋਂ ਖਾਸ ਤੌਰ ਤੇ ਵੱਧ ਅਫੜਾ ਤਫੜੀ ਪਈ ਹੋਈ ਸੀ। ਇਸ ਸਮੇਂ ਦੇ ਇਤਿਹਾਸ ਅਜੇ ਤਕ ਆਮ ਜਨਤਾ ਲਈ ਹਨੇਰੇ ਵਿਚ ਲਿਪਟਿਆ ਪਿਆ ਹੈ। ਪਾਠਕਾਂ ਨੂੰ ਡਾ. ਇਕਬਾਲ ਦੀ ਗੁਲਾਮ ਕਾਦਰ ਰੋਹੇਲਾ ਨਾਂ ਦੀ ਕਵਿਤਾ ਯਾਦ ਹੋਵੇਗੀ। ਇਸ ਕਵਿਤਾ ਵਿਚ ਕਵੀ ਨੇ ਦੱਸਿਆ ਹੈ ਕਿ ਕਿਵੇ ਗੁਲਾਮ ਕਾਦਰ ਰੋਹੇਲੇ ਨੇ ੧੭੮੮ ਵਿਚ ਦਿੱਲੀ ਉਤੇ ਕਬਜ਼ਾ ਕਰਕੇ ਉਥੋਂ ਦੇ ਸ਼ਹਿਨਸ਼ਾਹ ਸ਼ਾਹ ਆਲਮ ਦੀਆਂ ਅੱਖਾਂ ਕੱਢ ਦਿਤੀਆਂ ਹਨ। ਇਸ ਦੇ ਬਾਅਦ ਉਸਨੇ ਲਾਲ ਕਿਲ੍ਹੇ ਵਿਚ ਇਕ ਜਸ਼ਨ ਮਨਾਇਆ ਸੀ ਜਿਸ ਵਿਚ ਸਾਰੀ ਹਰਮ ਦੀਆਂ ਬੇਗਮਾਂ ਨੂੰ ਆਪਣੇ ਸਾਹਮਣੇ ਗਾਉਣ ਤੇ ਨੱਚਣ ਤੇ ਮਜਬੂਰ ਕੀਤਾ ਸੀ। ਕਈ ਲੋਕ ਇਹ ਸੁਣ ਕੇ ਹੈਰਾਨ ਹੋ ਜਾਣਗੇ ਕਿ ਇਹ ਗੁਲਾਮ ਕਾਦਰ ਰੋਹੇਲਾ ਤੇ ਇਸ ਦਾ ਪਿਉ ਜ਼ਾਬਤਾ ਖਾਨ ਵਾਲੀਏ ਰੋਹੇਲਖੰਡ ਦੋਵੇਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਇਹ ਰਸਮ ੧੭੭੭ ਵਿਚ ਜਮਨਾ ਦੇ ਪੱਛਮੀ ਕੰਡੇ ਉਤੇ ਥਾਨਾ ਭਵਨ ਪਿੰਡ ਦੇ ਸਾਹਮਣੇ ਕਰਕੇ ਵਿਸਾਖੀ ਵਾਲੇ ਦਿਨ ਸਿਰੇ ਚੜ੍ਹੇ ਸੀ। ਪਾਹੁਲ ਛੱਕਣ ਦੇ ਬਾਦ ਜਾਬਤਾ ਖਾਨ ਦਾ ਨਾਂ ਧਰਮ ਸਿੰਘ ਤੇ ਉਸ ਦੇ ਪੁੱਤਰ ਦਾ ਨਾਂ ਕਰਮ ਸਿੰਘ ਨਿਰਮਲੇ ਦੇ ਮਗਰੋਂ ਕਰਮ ਸਿੰਘ ਰਖਿਆ ਗਿਆ।

ਪਠਾਣੀ ਹੱਲਿਆਂ ਦਾ ਮੱਠਾ ਪੈ ਜਾਣ ਮਗਰੋਂ ਸਿੱਖਾ ਦੀਆਂ ਬਾਰਾਂ ਮਿਸਲਾਂ ਜਦੋਂ ਟੋਲਿਆਂ ਵਿਚ ਵੰਡੀਆਂ ਗਈਆਂ ਸਨ। ਮਝੈਲ ਮਿਸਲਾਂ ਦਾ ਟੋਲਾ ਤੇ ਮਲਵਈ ਮਿਸਲਾਂ ਦਾ ਟੋਲਾ। ਮਝੈਲ ਮਿਸਲਾਂ ਨੇ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਥਲੇ ਪੰਜਾਬ ਵਿਚ ਆਪਣਾ ਰਾਜ ਸਥਾਪਤ ਕਰ ਲਿਆ ਤੇਂ ਮਲਵਈ ਮਿਸਲਾਂ ਨੇ ਗੰਗਾ ਜਮਨਾ ਦੇ ਵਿਚਕਾਰਲੇ ਇਲਾਕੇ ਵਲ ਵੱਧਣਾ ਸ਼ੁਰੂ ਕਰ ਦਿੱਤਾ। ਜੇ ਕਿਧਰੇ ਇਹ ਸਭ ਮਿਸਲਾਂ ਕਿਸੇ ਇਕ ਆਗੂ ਦੇ ਮਗਰ ਲਗ ਕੇ ਕਿਸੇ ਸਾਂਝੇ ਆਦਰਸ਼ ਦੀ ਪ੍ਰਾਪਤੀ ਲਈ ਉਪਰਾਲਾ ਕਰਦਿਆਂ ਤਾਂ ਹਿੰਦੁਸਤਾਨ ਦਾ ਇਤਿਹਾਸ ਬਿਲਕੁਲ ਹੋਰ ਤਰ੍ਹਾਂ ਲਿਖਿਆ ਜਾਣਾ ਸੀ ਜੇ

ਸਿਰਫ ਮਲਵਈ ਮਿਸਲਾਂ ਵੀ ਇਕ ਜਥੇ ਦੇ ਥੱਲੇ ਇਕੱਠੀਆਂ ਹੋ ਜਾਂਦੀਆਂ ਅਤੇ ਭਾਵੀ ਵਲੋਂ ਪੇਸ਼ ਕੀਤੇ ਗਏ ਅਨੇਕ ਮੌਕਿਆਂ ਵਿਚੋਂ ਕਿਸੇ ਇਕ ਨੂੰ ਵੀ ਸੰਭਾਲ ਲੈਂਦੀਆਂ ਤਾਂ ਵੀ ਉਹਨਾਂ ਨੇ ਉਤਰੀ ਹਿੰਦੁਸਤਾਨ ਵਿਚ ਇਕ ਜ਼ਬਰਦਸਤ ਤਾਕਤ ਬਣ ਜਾਣਾ ਸੀ ਤੇ ਉਹਨਾਂ ਵਿਚ ਸਾਰੇ ਹਿੰਦੁਸਤਾਨ ਦੀ ਕਿਸਮਤ ਨੂੰ ਘੜ ਸਕਣ ਦੀ ਸਮਰਥਾ ਪੈਦਾ ਹੋ ਜਾਣੀ ਸੀ ਪਰ ਭਾਵੀ ਨੂੰ ਇਹ ਮਨਜ਼ੂਰ ਨਹੀਂ ਸੀ। ਮਲਵਈ ਮਿਸਲਾਂ ਦੇ ਸਰਦਾਰ ਕਦੀ ਵੀ ਆਪਸ ਵਿਚ ਨਾ ਜੁੜ ਸਕੇ ਅਤੇ ਕਦੀ ਵੀ ਕਿਸੇ ਸਾਂਝੇ ਆਦਰਸ਼ ਵਲ ਨਾ ਦੇਖ ਸਕੇ ਤੇ ਨਾ ਹੀ ਇਨ੍ਹਾਂ ਵਿਚ ਕਿਸੇ ਮੌਕੇ ਨੂੰ ਸੰਭਾਲਣ ਦੀ ਸਿਆਣਪ ਪੈਦਾ ਹੋਈ।

੧੭੬੯ ਤੋਂ ਲੈ ਕੇ ੧੭੯੯ ਤਕ ਇਨ੍ਹਾਂ ਦੇ ਹੱਥ ਕਈ ਇਹੋ ਜਿਹੇ ਮੌਕੇ ਆਏ। ਇਸ ਸਮੇਂ ਮੁਗਲ ਸਾਮਰਾਜ ਉਹਨਾਂ ਦੇ ਪੈਰਾਂ ਵਿਚ ਚੁਫਾਲ ਢੱਠਾ ਪਿਆ ਸੀ ਅਤੇ ਉਹ ਜਿਸ ਵੇਲੇ ਚਾਹੁੰਦੇ ਉਸਨੂੰ ਕਾਬੂ ਕਰ ਸਕਦੇ ਸਨ। ਰਾਜਪੂਤ, ਜੱਟ, ਰੋਹੇਲੇ ਤੇ ਅਵੱਧ ਦਾ ਨਵਾਬ ਖਾਲਸੇ ਦੇ ਦਲਾਂ ਦਾ ਨਾਂ ਸੁਣ ਕੇ ਕੰਬਦੇ ਸਨ ਅਤੇ ਆਪਣੀ ਇਸ ਬੇਬਸੀ ਨੂੰ ਲੁਕਾਉਣ ਤਕ ਦਾ ਯਤਨ ਨਹੀਂ ਕਰਦੇ ਸਨ। ਦੋ ਹੋਰ ਤਾਕਤਾਂ ਹਿੰਦੁਸਤਾਨ ਵਿਚ ਸਨ ਜਿਨ੍ਹਾਂ ਦੀ ਸਰਬ ਹਿੰਦ ਮਹੱਤਤਾ ਸੀ। ਮਰਹੱਟਿਆਂ ਦੀ ਸਲਤਨਤ ਇਕ ਚਲੀ ਕੋਈ ਆਤਸ਼ਬਾਜ਼ੀ ਵਾਂਗੂੰ ਸੀ, ਭਾਵੇਂ ਇਹ ਗੱਲ ਅਜੇ ਸਰਬ ਸਾਧਾਰਨ ਨੂੰ ਪ੍ਰਤੱਖ ਨਹੀਂ ਸੀ। ਜੇ ਉਸ ਵੇਲੇ ਸਿੱਖਾਂ ਵਿਚ ਕੋਈ ਸਿਆਣਾ ਤੇ ਦੀਰਘ ਦ੍ਰਿਸ਼ਟੀ ਵਾਲਾ ਆਗੂ ਹੁੰਦਾ ਤਾਂ ਸਿੱਖ ਉਸ ਵੇਲੇ ਸੁਖੈਨ ਹੀ ਮਰਹੱਟਿਆਂ ਦੀ ਸਲਤਨਤ ਨੂੰ ਆਪਣੇ ਅਧੀਨ ਕਰ ਸਕਦੇ ਸਨ। ਮਰਹੱਟੇ ਖੁਦ ਬਖੁਦ ਸਿੱਖਾਂ ਦੀ ਸਰਦਾਰੀ ਨੂੰ ਇਸ ਸ਼ਰਤ ਉਤੇ ਮੰਨਣ ਲਈ ਤਿਆਰ ਸਨ ਤਾਂ ਜੋ ਸਿੱਖ ਉਹਨਾਂ ਦੀ ਅੰਗਰੇਜ਼ਾਂ ਖਿਲਾਫ ਸਹਾਇਤਾ ਕਰਨ। ਅੰਗਰੇਜ਼ ਉਸ ਵੇਲੇ ਅਜੇ ਨਵੇਂ ਨਵੇਂ ਹੀ ਦੇਸ਼ ਦੇ ਰਾਜਸੀ ਮੈਦਾਨ ਵਿਚ ਉਤਰੇ ਸਨ ਪ੍ਰੰਤੂ ਉਹਨਾਂ ਨੇ ਜੜ੍ਹਾਂ ਅਜੇ ਨਹੀਂ ਸਨ ਪਕੜੀਆਂ।



ਚਾਰ ਸਾਲ ਪਹਿਲਾਂ ਕਲਾਈਵ ਨੂੰ ਬੰਗਾਲ ਦੀ ਦੀਵਾਨੀ ਮਿਲੀ ਸੀ ਅਤੇ ਜਾਨ ਕੰਪਨੀ ਦੇ ਸੁਦਾਗਰਾਂ ਦੀਆਂ ਇਹ ਦੇਖ ਕੇ ਕਿ ਉਹਨਾਂ ਦੇ ਹੱਥਾਂ ਵਿਚ ਕਿਤਨੀ ਅਪਾਰ ਤਾਕਤ ਆ ਗਈ ਅੱਖਾਂ ਹੈਰਾਨੀ ਨਾਲ ਟੱਡੀਆਂ ਹੀ ਹੋਈਆਂ ਸਨ। ਮਾਲਵੇ ਦੀਆਂ ਸਿੱਖ ਮਿਸਲਾਂ ਨੇ ਇਸ ਸਮੇਂ ਤੋਂ ਕੋਈ ਲਾਭ ਨਾ ਉਠਾਇਆ ਅਤੇ ਜੋ ਅਥਾਹ ਸ਼ਕਤੀ ਗੁਰੂ ਗੋਬਿੰਦ ਸਿੰਘ ਜੀ ਦੀ ਕਰਾਮਾਤ ਨੇ ਉਹਨਾਂ ਦੇ ਹੱਥ ਦਿੱਤੀ ਹੋਈ ਸੀ, ਉਸ ਨੂੰ ਬਿਨਾਂ ਖਾਨਾ ਜੰਗੀ ਅਤੇ ਗੰਗ ਦੁਆਬ ਵਿਚ ਲੁੱਟ ਮਾਰ ਕਰਨ ਉਤੇ ਹੀ ਅਜਾਈਂ ਗਵਾ ਦਿਤੀ। ਗੰਗ ਦੁਆਬ ਵਿਚ ਸਿੱਖਾਂ ਦੇ ਇਨਾਂ ਹਮਲਿਆਂ ਦੇ ਕਾਰਨ ਹੀ ਜ਼ਾਬਤਾ ਖਾਨ ਦਾ ਸਿੱਖਾਂ ਨਾਲ ਸੰਬੰਧ ਹੋਇਆ ਤੇ ਉਸ ਨੂੰ ਸਿੱਖ ਧਰਮ ਦੀ ਸੂਝ ਪਈ, ਜਿਸ ਨਾਲ ਉਹ ਸਿੰਘ ਸਜ ਗਿਆ।

ਸੰਨ ੧੭੭੩ ਈਸਵੀ ਨੂੰ ਸਿੱਖਾਂ ਨੇ ਇਕ ਭਾਰੀ ਦਲ ਨਾਲ ਕਰਮ ਸਿੰਘ ਸ਼ਹੀਦ ਦੀ ਜਥੇਦਾਰੀ ਹੇਠਾਂ ਜ਼ਾਬਤਾ ਖਾਨ ਦੇ ਇਲਾਕੇ ਉਤੇ ਹਮਲਾ ਕੀਤਾ। ਜ਼ਾਬਤਾ ਖਾਨ ਉਤੇ ਸਿੰਘਾਂ ਦਾ ਇਤਨਾ ਭੈ ਛਾਇਆ ਹੋਇਆ ਸੀ ਕਿ ਉਹ ਗੌਸ ਗੜ੍ਹ ਦੇ ਕਿਲ੍ਹੇ ਵਿਚੋਂ ਬਾਹਰ ਹੀ ਨਾ ਨਿਕਲਿਆ। ਸਿੱਖਾਂ ਨੇ ਪੈਂਦਿਆਂ ਹੀ ਜਲਾਲਾਬਾਦ ਨੂੰ ਮਾਰ ਲਿਆ। ਇਸ ਜਲਾਲਾਬਾਦ ਦੇ ਨਵਾਬ ਸੱਯਦ ਹਸਨ ਖਾਨ ਨੇ ਇਕ ਬ੍ਰਾਹਮਣ ਦੀ ਵਿਵਾਹਿਤ ਕੰਨਿਆਂ

ਨੂੰ ਧੱਕੇ-ਜ਼ੋਰੀ ਆਪਣੇ ਮਹਿਲਾਂ ਵਿਚ ਪਾ ਲਿਆ ਸੀ ਅਤੇ ਇਸ ਬ੍ਰਾਹਮਣ ਨੇ ਕਰਮ ਸਿੰਘ ਸ਼ਹੀਦ ਕੋਲ ਆ ਕੇ ਆਹ ਦਾ ਨਾਹਰਾ ਮਾਰਿਆ ਸੀ। ਸਿੱਖਾਂ ਨੇ ਸੱਯਦ ਹਸਨ ਖਾਨ ਨੂੰ ਉਸ ਦੇ ਪਾਪਾਂ ਦਾ ਦੰਡ ਦਿਤਾ ਅਤੇ ਉਸ ਦੇ ਕਰਮਚਾਰੀ ਹਿੰਦੂ ਦਲਾਲ ਨੂੰ ਵੀ ਦੰਡਿਆ ਜੋ ਕਿ ਨਵਾਬ ਨੂੰ ਉਸ ਇਲਾਕੇ ਦੀਆਂ ਸੋਹਣੀਆਂ ਕੁੜੀਆਂ ਦੀ ਸੂਹ ਦਿੰਦਾ ਹੁੰਦਾ ਸੀ। ਸਿੱਖਾਂ ਨੇ ਉਸ ਬ੍ਰਾਹਮਣ ਕੰਨਿਆਂ ਨੂੰ ਛੁਡਾ ਕੇ ਉਸ ਦੇ ਹੱਥ ਦਾ ਪੱਕਾ ਹੋਇਆ ਪ੍ਰਸ਼ਾਦਿ ਉਸ ਦੀ ਬ੍ਰਾਹਮਣ ਬਰਾਦਰੀ ਨੂੰ ਛਕਾਇਆ ਤਾਂ ਜੋ ਸਿੱਖਾਂ ਦੇ ਚਲੇ ਜਾਣ ਪਿਛੋਂ ਬਰਾਦਰੀ ਉਸ ਕੰਨਿਆਂ ਨੂੰ ਤ੍ਰਿਸਕਾਰ ਨਾ ਦੇਵੇ। ਇਸ ਕੰਨਿਆ ਦੇ ਪਤੀ ਨੂੰ ਵੀ ਸਿੱਖਾਂ ਨੇ ਬਹੁਤ ਕੁਝ ਧਨ, ਦੌਲਤ ਲੜਕੀ ਦੇ ਦਾਜ ਵਜੋਂ ਦਿੱਤਾ ਤਾਂ ਜੋ ਉਹ ਇਸ ਅਬਲਾ ਨੂੰ ਸਤਿਕਾਰ ਨਾਲ ਰੱਖੇ। ਖਾਲਸੇ ਨੇ ਇਸ ਕੰਨਿਆਂ ਨੂੰ ਆਪਣੀ ਭੈਣ ਬਣਾ ਲਿਆ।

ਰਤਨ ਸਿੰਘ ਭੰਗੂ ਨੇ ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਇਹ ਸਭ ਹਾਲ ਖੋਲ੍ਹ ਕੇ ਦਿਤੇ ਹੋਏ ਹਨ। ਇਸ ਸਮੇਂ ਹੀ ਜ਼ਾਬਤਾ ਖਾਨ ਨੇ ਕੁਝ ਸਤਿਕਾਰ ਭਰੇ ਪੈਗ਼ਾਮ ਕਰਮ ਸਿੰਘ ਸ਼ਹੀਦ ਨੂੰ ਭੇਜੇ ਅਤੇ ਇੱਛਾ ਪ੍ਰਗਟ ਕੀਤੀ ਕਿ ਉਸ ਨੂੰ ਸਿੱਖ ਧਰਮ ਦੀ ਸਿਖਸ਼ਾ ਦੇਣ ਦਾ ਪ੍ਰਬੰਧ ਕੀਤਾ ਜਾਵੇ। ਖਾਲਸੇ ਨੇ ਤੁਰੰਤ ਹੀ ਇਕ ਯੋਗ ਗ੍ਰੰਥੀ ਨੂੰ ਗ੍ਰੰਥ ਪੋਥੀਆਂ ਦੇ ਕੇ ਜ਼ਾਬਤਾ ਖਾਨ ਕੋਲ ਭੇਜ ਦਿੱਤਾ।

ਇਸ ਤੋਂ ਪਿਛੋਂ ਸੰਨ ੧੭੭੫ ਈਸਵੀ ਵਿਚ ਪਤਾ ਚਲਦਾ ਹੈ ਕਿ ਸਿੱਖਾਂ ਅਤੇ ਜਾਬਤਾ ਖਾਨ ਵਿਚ ਪੱਕਾ ਸਮਝੌਤਾ ਹੋ ਗਿਆ। ਇਸ ਸਾਲ ਸਿੱਖਾਂ ਨੇ ਗੰਗ ਦੁਆਬ ਦੇ ਇਲਾਕਿਆਂ ਉੱਤੇ ਇਕ ਵੱਡਾ ਹਮਲਾ ਕੀਤਾ। ਮਲਵਈ ਸਿੱਖਾਂ ਦੇ ਦਲ ਕਰਨਾਲ ਦੇ ਲਾਗੇ ਕੱਠੇ ਹੋਏ ਜਿਥੇ ਉਹਨਾਂ ਨੇ ਆਪਣੇ ਆਪ ਨੂੰ ਤਿੰਨ ਜਥਿਆਂ ਵਿਚ ਵੰਡ ਲਿਆ। ਰਾਇ ਸਿੰਘ ਭੰਗੀ, ਤਾਰਾ ਸਿੰਘ ਗੈਬਾ ਅਤੇ ਬਘੇਲ ਸਿੰਘ ਕਰੋੜ ਸਿੰਘੀਆਂ ਅੱਡ ਅੱਡ ਜਥੇਦਾਰ ਥਾਪੇ ਗਏ। ੨੨ ਅਪ੍ਰੈਲ ੧੭੭੫ ਨੂੰ ਇਹ ਤਿੰਨ ਜਥੇ ਕੁੰਜ ਪੁਰੇ ਤੋਂ ਕੁਝ ਉਤੇ, ਬੇਗਾਂ ਘਾਟ ਦੇ ਰਾਹ ਜਮਨਾ ਤੋਂ ਪਾਰ ਹੋ ਗਏ। ਸਾਨੂੰ ਇਸ ਤਾਰੀਖ ਦਾ ਇਸ ਕਰਕੇ ਪਤਾ ਹੈ ਕਿ ਜਾਨ ਕੰਪਨੀ ਦਾ ਇਕ ਖੁਫੀਆ ਨਵੀਸ ਉਹਨਾਂ ਦਿਨਾਂ ਵਿਚ ਸਿੱਖ ਦਲ ਦੀਆਂ ਖਬਰਾਂ ਅੰਗਰੇਜ਼ਾਂ ਨੂੰ ਭੇਜ ਰਿਹਾ ਸੀ। ਜ਼ਾਬਤਾ ਖਾਨ ਨੇ ਸਿੱਖਾਂ ਦਾ ਮੁਕਾਬਲਾ ਕਰਨ ਲਈ ਕੋਈ ਕਦਮ ਨਾ ਉਠਾਇਆ ਅਤੇ ਸਿੱਖਾਂ ਨੇ ਉਸ ਦੇ ਇਲਾਕੇ ਵਿਚ ਕਈ ਕਿਲ੍ਹੇ ਤੋੜ ਸੁਟੇ। ਲੱਖ ਨੈਣੀ, ਜਾਮਗਾੜ ਅਤੇ ਅੰਬੋਹਟਾ ਆਦਿ ਤੋਂ ਸਿੱਖਾਂ ਨੇ ਕਰ ਉਗਰਾਹਿਆ। ਇਸ ਦੇ ਉਪਰੰਤ ਖਾਲਸੇ ਦੇ ਦਲਾਂ ਨੇ ਦਿਉਬੰਦ ਨੂੰ ਘੇਰ ਲਿਆ। ਇਹ ਉਹੋ ਦਿਉਬੰਦ ਹੈ ਜੋ ਵਰਤਮਾਨ ਸਮੇਂ ਵਿਚ ਮੁਸਲਮਾਨਾਂ ਦਾ ਦੀਨੀ ਵਿਦਿਆ ਦਾ ਬੜਾ ਭਾਰੀ ਕੇਂਦਰ ਹੋਣ ਕਰਕੇ ਪ੍ਰਸਿੱਧ ਹੈ। ਥੋਹੜੇ ਜਿਹੇ ਮੁਕਾਬਲੇ ਪਿਛੋਂ ਦਿਉਬੰਦ ਦਾ ਕਿਲ੍ਹਾ ਵੀ ਟੁੱਟ ਗਿਆ ਅਤੇ ਰਾਏ ਸਿੰਘ ਭੰਗੀ ਦੇ ਹਿੱਸੇ ਵਿਚ ਆਇਆ। ਇਥੋਂ ਸਿੱਖ ਦਲਾਂ ਨੇ ਗੌਸਗੜ੍ਹ ਦਾ ਰੁਖ ਕੀਤਾ ਜੋ ਰੋਹੇਲਖੰਡ ਦੀ ਰਾਜਧਾਨੀ ਸੀ। ਜ਼ਾਬਤਾ ਖਾਨ ਨੇ ਸਿੰਘਾਂ ਦੇ ਮੁਕਾਬਲੇ ਦੀ ਕੋਈ ਤਿਆਰੀ ਨਹੀਂ ਕੀਤੀ ਅਤੇ ਅਗੇ ਹੋ ਕੇ ਪੰਜਾਹ ਹਜ਼ਾਰ ਰੁਪਏ ਦੀ ਨਕਦ ਲੈ ਕੇ ਜਾ ਮਿਲਿਆ। ਇਥੇ ਜ਼ਾਬਤਾ ਖਾਨ ਨੇ ਸਿੱਖਾਂ ਦੇ ਦਰਮਿਆਨ ਇਕ ਸੰਧੀ ਹੋਈ ਜੋ ਕਿ ਮੁਗਲ ਬਾਦਸ਼ਾਹ ਆਲਮ ਦੇ ਬਰਖਿਲਾਫ ਸੀ। ਇਸ ਤੋਂ ਪਿਛੋਂ ਜ਼ਾਬਤਾ ਖਾਨ ਮਰਦੇ ਦਮ ਤਕ ਆਪਣੇ ਕੌਲ ਕਰਾਰਾਂ ਤੇ ਪਰਪੱਕ ਰਿਹਾ। ਜਿਥੋਂ ਤਕ ਦਿੱਲੀ ਦੇ ਬਾਦਸ਼ਾਹ ਦੀ ਮੁਖਾਲਫਤ

ਦਾ ਸਬੰਧ ਸੀ ਸਿੱਖਾਂ ਅਤੇ ਜ਼ਾਬਤਾ ਖਾਨ ਦਾ ਪ੍ਰਸਾਰ ਸਮਝੌਤਾ ਅਹਿਲ ਰਿਹਾ।

ਜ਼ਾਬਤਾ ਖਾਨ ਇਸ ਵੇਲੇ ਬੜੇ ਵਿਸ਼ਾਲ ਸੁਫਨੇ ਲੈ ਰਿਹਾ ਸੀ। ਉਸ ਦੀ ਮਨਸ਼ਾ ਇਹ ਸੀ ਕਿ ਉਹ ਨਾ ਕੇਵਲ ਦਿੱਲੀ ਦੇ ਬਾਦਸ਼ਾਹ ਨੂੰ ਹੀ ਕੋਈ ਹਾਲਾ ਨਾ ਭਰੇ ਸਗੋਂ ਸਿੰਘ ਸਜ ਕੇ ਅਤੇ ਖਾਲਸਾ ਦਲਾਂ ਦੀ ਸਹਾਇਤਾ ਕਰ ਉਤਰੀ ਤੇ ਪੂਰਬੀ ਹਿੰਦੁਸਤਾਨ ਵਿਚ ਇਹ ਮਹਾਨ ਸਲਤਨਤ ਦੀ ਬੁਨਿਆਦ ਰੱਖੇ ਅਤੇ ਇਸ ਤਰ੍ਹਾਂ ਆਪਣੇ ਖਾਨਦਾਨ ਅਤੇ ਖਾਲਸੇ ਨੂੰ ਸਾਰੇ ਹਿੰਦੁਸਤਾਨ ਵਿਚ ਇਕ ਸ਼੍ਰੋਮਣੀ ਤਾਕਤ ਬਣਾ ਦੇਵੇਂ। ਇਹ ਗੱਲ ਨਿਸ਼ਚੇ ਹੈ ਕਿ ਇਸ ਸਮੇਂ ਜ਼ਾਬਤਾ ਖਾਨ ਦਾ ਪਿਆਰ ਸਿੱਖ ਧਰਮ ਨਾਲ ਪ੍ਰੱਪਕ ਹੋ ਚੁਕਾ ਸੀ ਅਤੇ ਉਸ ਦਾ ਇਰਾਦਾ, ਇਕ ਸਿੱਖ ਸਰਦਾਰ ਦੀ ਸ਼ਕਲ ਵਿਚ ਸਾਰੇ ਹਿੰਦੁਸਤਾਨ ਉਤੇ ਛਾ ਜਾਣ ਦਾ ਸੀ ।

ਸਿੱਖਾਂ ਨਾਲ ਸਮਝੌਤਾ ਕਰਨ ਤੋਂ ਪਿਛੋਂ ਜ਼ਾਬਤਾ ਖਾਨ ਦਿੱਲੀ ਦੇ ਮੁਗਲ ਸ਼ਹਿਨਸ਼ਾਹ ਨਾਲ ਖੁਲ੍ਹਮ ਖੁਲ੍ਹਾ ਵਿਗੜ ਗਿਆ। ਉਸ ਨੇ ਨਜ਼ੂਲ ਜ਼ਮੀਨਾਂ ਪਰਤਾਣ ਅਥਵਾ ਸ਼ਾਹੀ ਕਰ ਭਰਨ ਤੋਂ ਸਾਫ ਇਨਕਾਰ ਕਰ ਦਿਤਾ। ਸ਼ਹਿਨਸ਼ਾਹ ਦੇ ਜਵਾਬ ਵਿਚ ਜ਼ਾਬਤਾ ਖਾਨ ਦੇ ਕੁਝ ਖਿਤਾਬ ਮੀਰ ਬਖਸ਼ੀ ਆਦਿ ਜ਼ਬਤ ਕਰ ਲਏ ਅਤੇ ਨਜ਼ਫ ਖਾਨ ਨੂੰ ਹੁਕਮ ਦਿਤਾ ਕਿ ਉਹ ਰੋਹੇਲ ਖੰਡ ਚੜ੍ਹਾਈ ਕਰਕੇ ਜ਼ਾਬਤਾ ਖਾਨ ਨੂੰ ਦੰਡ ਦੇਵੇ। ਜਦੋਂ ਸ਼ਾਹੀ ਲਸ਼ਕਰ ਕੇਸਗੜ੍ਹ ਵੱਧਣ ਲੱਗਾ ਤਦ ਜ਼ਾਬਤਾ ਖਾਨ ਨੇ ਆਪਣੇ ਮੀਰ ਮੁਨਸ਼ੀ ਮਨਸੁਖ ਰਾਏ ਨੂੰ ਸਿੱਖਾਂ ਵਲ ਭੇਜਿਆ ਅਤੇ ਸਿੱਖਾਂ ਨੇ ਛੇ ਹਜਾਰ ਘੋੜ-ਚੜੇ ਸ਼ਾਹੀ ਫੌਜਾਂ ਨਾਲ ਮੁਕਾਬਲੇ ਲਈ ਭੇਜੇ।

ਸਿੱਖਾਂ ਨੇ ਹਰਾਵਲੀ ਝਪਟਾਂ ਵਿਚ ਸ਼ਾਹੀ ਲਸ਼ਕਰ ਨੂੰ ਇਕ ਤੋਂ ਵੱਧ ਵਾਰ ਹਾਰ ਦਿਤੀ ਅਤੇ ਇਹ ਸੁਣ ਕੇ ਸ਼ਹਿਨਸ਼ਾਹ ਆਪ ਫੌਜਾਂ ਦੀ ਕਮਾਨ ਕਰਨ ਚਲ ਪਿਆ। ਸ਼ਹਿਨਸ਼ਾਹ ਨੇ ਆਪਣਾ ਕੈਂਪ ਰਾਇਪੁਰ ਗੱਡਿਆ ਜਿਸ ਉਤੇ ਕਿ ਸਿੱਖ ਤੇ ਰੋਹੇਲੇ ਬਿਜਲੀ ਵਾਂਗ ਆ ਪਏ ਅਤੇ ਸ਼ਾਹੀ ਸੈਨਾ ਨੂੰ ਭਾਂਜ ਦੇ ਦਿਤੀ। ਇਤਨੇ ਨੂੰ ਵੱਡਾ ਸ਼ਾਹੀ ਲਸ਼ਕਰ ਵੀ ਨਜ਼ਫ਼ ਖਾਨ ਦੀ ਕਮਾਨ ਹੇਠਾਂ ਪੁਜ ਗਿਆ। ਸਿੱਖਾਂ ਨੇ ਵਲੇਵਾਂ ਪਾ ਕੇ ਸ਼ਾਹੀ ਲਸ਼ਕਰ ਦੀ ਬਾਹੀ ਉਤੇ ਹੱਲਾ ਬੋਲ ਦਿਤਾ ਅਤੇ ਸ਼ਾਹੀ ਤੋਪਖਾਨਾ ਬਰਬਾਦ ਕਰ ਦਿਤਾ। ਪਰੰਤੂ ਸਾਰੇ ਪਾਸਿਓਂ ਸ਼ਾਹੀ ਲਸ਼ਕਰ ਦੀ ਗਿਣਤੀ ਦੇ ਸਾਹਮਣੇ ਰੋਹੇਲੇ ਧਕੇਲੇ ਗਏ ਅਤੇ ਇਸ ਤਰ੍ਹਾਂ ਜ਼ਾਬਤਾ ਖਾਨ ਨੂੰ ਭਾਜੜ ਪੈ ਗਈ। ਇਸ ਹਫੜਾ-ਦਫੜੀ ਵਿਚ ਜ਼ਾਬਤਾ ਖਾਨ ਆਪਣੇ ਪੁੱਤਰ ਗੁਲਾਮ ਕਾਦਰ ਸਮੇਤ ਸਿੱਖ ਦਲ ਵਿਚ ਪਹੁੰਚ ਗਿਆ ਅਤੇ ਉਹਨਾਂ ਦੀ ਸ਼ਰਨ ਮੰਗੀ। ਸਿੱਖ ਦਲ ਜ਼ਾਬਤਾ ਖਾਨ ਸਮੇਤ ਜਮਨਾ ਦੇ ਉਰਾਰ ਮੁੜ ਆਇਆ।

ਵੈਸਾਖੀ ਦਾ ਉਤਸਵ ਕੁਝ ਦਿਨਾਂ ਬਾਅਦ ਹੀ ਆ ਗਿਆ ਅਤੇ ਸਿੱਖ ਦਲਾਂ ਨੇ ਖਾਲਸੇ ਦੇ ਜਨਮ ਦਿਨ ਨੂੰ ਬੜੇ ਉਤਸ਼ਾਹ ਨਾਲ ਮਨਾਇਆ। ਸਵੇਰ ਦੇ ਦੀਵਾਨ ਵਿਚ ਜਾਬਤਾ ਖਾਨ ਆਪਣੇ ਪੁੱਤਰ ਗੁਲਾਮ ਕਾਦਰ ਸਮੇਤ ਹੱਥ ਬੰਨ੍ਹ ਕੇ ਖੜਾ ਹੋ ਗਿਆ ਅਤੇ ਅੰਮ੍ਰਿਤ ਛਕਣ ਦੀ ਜਾਚਨਾ ਕੀਤੀ। ਕਰਮ ਸਿੰਘ ਨਿਰਮਲਾ ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਸੀ। ਸੰਗਤਾਂ ਦੀ ਆਗਿਆ ਲੈ ਕੇ ਅੰਮ੍ਰਿਤ ਤਿਆਰ ਕੀਤਾ ਗਿਆ ਅਤੇ ਜ਼ਾਬਤਾ ਖਾਨ ਅਤੇ ਉਸ ਦੇ ਪੁੱਤਰ ਨੂੰ ਮਰਯਾਦਾ ਅਨੁਸਾਰ ਛਕਾਇਆ ਗਿਆ। ਜ਼ਾਬਤਾ ਖਾਨ ਦਾ ਨਵਾਂ ਨਾਮ ਧਰਮ ਸਿੰਘ ਅਤੇ ਉਸ ਦੇ ਪੁੱਤਰ ਦਾ ਕਰਮ ਸਿੰਘ

ਰੱਖਿਆ ਗਿਆ।

ਕਨਿੰਘਮ ਆਪਣੀ ਪੁਸਤਕ ਸਿੱਖਾਂ ਦੀ ਤਵਾਰੀਖ ਦੇ ੧੧੭ ਸਫੇ ਉਤੇ ਲਿਖਦਾ ਹੈ "ਜ਼ਾਬਤਾ ਖਾਨ ਸਿੱਖਾਂ ਨਾਲ ਬਣਾਈ ਰੱਖਣ ਦਾ ਇਸ ਹੱਦ ਤਕ ਚਾਹਵਾਨ ਸੀ ਕਿ ਕਿਹਾ ਜਾਂਦਾ ਹੈ ਕਿ ਉਸ ਨੇ ਪਹੁਲ ਲੈ ਲਈ ਅਤੇ ਆਪਣਾ ਨਾਮ ਧਰਮ ਸਿੰਘ ਰਖਵਾ ਲਿਆ।"

ਫਾਰਸਟਰ ਆਪਣੀ ਪੁਸਤਕ ਦੇ ੩੨੫ ਸਫੇ ਉਤੇ ਲਿਖਤਾ ਹੈ ਕਿ "ਰੁਹੇਲਾ ਸਰਦਾਰ ਜੋ ਕਿ ਨਜੀਬੁੱਦੌਲਾ ਦਾ ਪੁਤਰ ਸੀ, ਸਿੱਖਾਂ ਸਾਹਮਣੇ ਬਿਲਕੁਲ ਨਾ ਅੜਿਆ ਸਗੋਂ ਉਹਨਾਂ ਦੀ ਪ੍ਰਸੰਨਤਾ ਲੈਣ ਲਈ ਇਹ ਗੱਲ ਆਮ ਮਸ਼ਹੂਰ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਧਰਮ ਵਿਚ ਆ ਗਿਆ ਅਤੇ ਆਪਣਾ ਨਾਂ ਧਰਮ ਸਿੰਘ ਰਖਵਾ ਲਿਆ।"

ਜਾਪਦਾ ਹੈ ਕਿ ਜ਼ਾਬਤਾ ਖਾਨ ਜੋ ਹੁਣ ਸਰਦਾਰ ਧਰਮ ਸਿੰਘ ਬਣ ਚੁੱਕਾ ਸੀ ਆਪਣੇ ਜੀਵਨ ਦੇ ਅਖੀਰਲੇ ਦਿਨਾਂ ਤਕ ਇਕ ਸ਼ਰਧਾਵਾਨ ਸਿੱਖ ਦਾ ਜੀਵਨ ਬਤੀਤ ਕਰਦਾ ਰਿਹਾ। ਜੋ ਸਮਝੌਤਾ ਉਸ ਦੇ ਅਤੇ ਜਮਨਾ ਪਾਰ ਖਾਲਸੇ ਦੇ ਦਲਾਂ ਦੇ ਦਰਮਿਆਨ ੧੭੭੫ ਵਿਚ ਹੋ ਚੁਕਾ ਸੀ, ਉਹ ਹੋਰ ਵੀ ਪ੍ਰਪੱਕ ਹੋ ਗਿਆ ਅਤੇ ਉਸ ਦੇ ਸਿੰਘ ਸਜਣ ਨਾਲ ਉਸ ਦਾ ਦਬਦਬਾ ਬਹੁਤ ਵੱਧ ਗਿਆ ਸੀ।

ਦਿੱਲੀ ਦੇ ਸ਼ਹਿਨਸ਼ਾਹ ਨੇ ਕਈ ਯਤਨ ਜ਼ਾਬਤਾ ਖਾਨ ਨੂੰ ਆਪਣੀ ਵੱਲ ਖਿਚੱਣ ਲਈ ਕੀਤੇ, ਪਰੰਤੂ ਜ਼ਾਬਤਾ ਖਾਨ ਨੇ ਉਹ ਸਭ ਠੁਕਰਾ ਦਿਤੇ ਅਤੇ ਉਹ ਸ਼ਹਿਨਸ਼ਾਹ ਦਾ ਇਕ ਅਝੁਕਵਾਂ ਸ਼ੱਤਰੂ ਬਣਿਆ ਰਿਹਾ। ਰੋਹੇਲ ਖੰਡ ਦੇਸ਼ ਵਿਚ ਉਸ ਦੇ ਸਿੰਘ ਸਜਣ ਕਰਕੇ ਉਸ ਨੂੰ ਕੁਝ ਦਿਕਤਾਂ ਪੇਸ਼ ਆਈਆਂ। ਰੋਹੇਲੇ ਅਸਲ ਵਿਚ ਪਠਾਣ ਸਨ ਜੋ ਅਠਾਰਵੀਂ ਸਦੀ ਦੇ ਆਦਿ ਵਿਚ ਦਿੱਲੀ ਅਤੇ ਹਿਮਾਲੀਆ ਦੇ ਦਰਮਿਆਨਵੀ ਦੇਸ਼ ਵਿਚ ਤਾਕਤ ਪਕੜ ਗਏ ਸਨ। ਇਹਨਾਂ ਵਿਚ ਕਈ ਸਰਦਾਰ ਸਨ, ਜਿਨ੍ਹਾਂ ਵਿਚ ਸਭ ਤੋਂ ਮਹਾਨ ਸਰਦਾਰ ਜ਼ਾਬਤਾ ਖਾਨ ਸੀ। ਜ਼ਾਬਤਾ ਖਾਨ ਦਾ ਇਲਾਕਾ ਸਹਾਰਨਪੁਰ ਤੋਂ ਲੈ ਕੇ ਜਮਨਾ ਦੇ ਨਾਲ ਨਾਲ ਦਿੱਲੀ ਨਾਲ ਆ ਲਗਦਾ ਸੀ। ਉਸ ਤੋਂ ਅੱਗੇ ਇਕ ਹੋਰ ਰੋਹੇਲਾ ਸਰਦਾਰ ਹਾਫਜ਼ ਰਹਿਮਾਨ ਖਾਨ ਦਾ ਦੇਸ਼ ਸੀ, ਜੋ ਕਿ ਸ਼ੁਜਾਉਲ ਦੌਲਾ ਨਵਾਬ ਅਵੱਧ ਦੇ ਇਲਾਕੇ ਨਾਲ ਜਾ ਮਿਲਦਾ ਸੀ।

ਰੋਹੇਲੇ ਰਲ-ਮਿਲ ਕੇ ਇਕ ਲੱਖ ਘੁੜ ਚੜ੍ਹਾ ਕੇ ਇਕ ਲੱਖ ਪਿਆਦਾ ਰਣਭੂਮੀ ਵਿਚ ਲਿਆ ਸਕਦੇ ਸਨ। ਪਰੰਤੂ ਇਹ ਰੋਹੇਲੇ ਸਿਪਾਹੀ ਚੰਗੀ ਤਰ੍ਹਾਂ ਹਥਿਆਰ-ਬੰਦ ਨਹੀਂ ਸਨ। ਜ਼ਾਬਤਾ ਖਾਨ ਦੇ ਸਿੰਘ ਸਜਣ ਪਿਛੋਂ ਬਾਕੀ ਰੋਹੇਲੇ ਸਰਦਾਰਾਂ ਨੇ ਉਸ ਦੀ ਜਥੇਦਾਰੀ ਹੇਠਾਂ ਰਣਭੂਮੀ ਵਿਚ ਆਉਣ ਤੋਂ ਇਨਕਾਰ ਕਰ ਦਿੱਤਾ ਪਰ ਖਾਲਸੇ ਦਾ ਇਤਨਾ ਦਬਦਬਾ ਉਸ ਵੇਲੇ ਸੀ ਕਿ ਕਿਸੇ ਨੂੰ ਏਨਾ ਹੌਸਲਾ ਨਾ ਪਿਆ ਕਿ ਜ਼ਾਬਤਾ ਖਾਨ ਦੇ ਇਲਾਕੇ ਦੀ ਇਕ ਇੰਚ ਜ਼ਮੀਨ ਤੇ ਵੀ ਕਬਜ਼ਾ ਕਰੇ ਯਾਂ ਉਸ ਨੂੰ ਕਿਸੇ ਹੋਰ ਢੰਗ ਨਾਲ ਵੰਗਾਰੇ।

ਸਰਦਾਰ ਧਰਮ ਸਿੰਘ ਉਰਫ ਜ਼ਾਬਤਾ ਖਾਨ ਹੁਣ ਬੁੱਢਾ ਹੋ ਰਿਹਾ ਸੀ। ਉਸ ਦਾ ਪੁੱਤਰ ਗੁਲਾਮ ਕਾਦਰ ਨਵਾਬ ਅਵੱਧ ਦੇ ਹੱਥਾਂ ਤੇ ਚੜ੍ਹ ਗਿਆ ਸੀ ਜਿਸ ਨੇ ਕਿ ਉਸ ਨੂੰ ਬਹੁਤ ਸਾਰਾ ਧਨ, ਕੁਝ ਸੁੰਦਰੀਆਂ ਅਤੇ ਪੰਜ ਹਜ਼ਾਰੀ ਦਾ ਮਨਸੂਬਾ ਦੇ ਕੇ ਆਪਣੇ ਵੱਲ

ਕਰ ਲਿਆ ਸੀ। ਇਸ ਸਮੇਂ ਜ਼ਾਬਤਾ ਖਾਨ ਨੇ ਜਮਨਾ ਪਾਰ ਖਾਲਸੇ ਨੂੰ ਬੇਨਤੀ ਕੀਤੀ ਅਤੇ ਉਥੋਂ ਗਿਆਰਾਂ ਸੌ ਘੁੜ ਚੜ੍ਹਿਆਂ ਦਾ ਇਕ ਜਥਾ ਰੋਹੇਲੇ ਸਰਦਾਰ ਦੀ ਮਦਦ ਕਰਨ ਵਾਸਤੇ ਆਇਆ। ਧਰਮ ਸਿੰਘ ਨੇ ਇਸ ਜਥੇ ਨੂੰ ਪੱਥਰ ਗੜ੍ਹ ਨਾਮੀ ਕਿਲ੍ਹੇ ਵਿਚ ਮੁਕੀਮ ਕਰ ਦਿਤਾ।

ਜਾਪਦਾ ਹੈ ਕਿ ਧਰਮ ਸਿੰਘ ਦਾ ਮਨਸ਼ਾ ਇਸ ਵੇਲੇ ਅਵੱਧ ਦੇ ਨਵਾਬ ਵਲੋਂ ਆਪਣੇ ਹੱਕਾਂ ਦੀ ਰਖਵਾਲੀ ਕਰਨ ਦਾ ਸੀ। ਇਹ ਪਤਾ ਨਹੀਂ ਲਗਾ ਕਿ ਕਿਉਂ ਪਰ ਅਗਲੇ ਸਾਲ ਇਹ ਗਿਆਰਾਂ ਸੌ ਘੁੜ ਚੜ੍ਹਿਆ ਦਾ ਜਥਾ ਪੱਥਰ ਗੜ੍ਹ ਕਿਲ੍ਹੇ ਨੂੰ ਛੱਡ ਕੇ ਜਮਨਾਂ ਟੱਪ ਆਇਆ। ਸੰਨ ੧੭੮੪ ਦੀਆਂ ਗਰਮੀਆਂ ਵਿਚ ਧਰਮ ਸਿੰਘ ਨੇ ਇਕ ਦਰਦ ਭਰੀ ਅਰਦਾਸ ਕਰਮ ਸਿੰਘ ਨਿਰਮਲੇ ਦੇ ਪਾਸ ਲਿਖੀ ਜੋ ਉਸ ਵੇਲੇ ਬੂੜੀਏ ਡੇਰਾ ਘਤੀ ਬੈਠਾ ਸੀ।

ਜਾਪਦਾ ਹੈ ਕਿ ਮੁਸਲਮਾਨ ਰੋਹੇਲੇ ਸਰਦਾਰਾਂ ਨੇ ਤਬਅਬ ਦੇ ਕਾਰਨ ਧਰਮ ਸਿੰਘ ਲਈ ਬਹੁਤ ਮੁਸ਼ਕਲਾਂ ਪੈਦਾ ਕਰ ਦਿਤੀਆਂ ਸਨ ਅਤੇ ਇਸ ਵੇਲੇ ਉਹ ਸੱਚੀ ਮੁੱਚੀ ਮੁਸ਼ਕਲ ਵਿਚ ਸੀ। ਆਪਣੀ ਅਰਦਾਸ ਵਿਚ ਉਹ ਲਿਖਦਾ ਹੈ :

"ਤੁਸੀਂ ਆਦਮੀ ਛੇਤੀ ਭੇਜੋ। ਤੁਹਾਡੀ ਸਹਾਇਤਾ ਤੋਂ ਬਿਨਾਂ ਮੈਨੂੰ ਕੋਈ ਠਾਹਰ ਨਹੀਂ। ਮੇਰਾ ਘਰ ਤੁਹਾਡਾ ਘਰ ਹੈ ਅਤੇ ਤੁਹਾਡਾ ਹੁਕਮ ਮੇਰੇ ਸਿਰ ਮੱਥੇ ਹੈ।"

ਜਾਪਦਾ ਇਉਂ ਹੈ ਕਿ ਜ਼ਾਬਤਾ ਖਾਨ ਨੂੰ ਅਤਿ ਲੋੜੀਂਦੀ ਮਦਦ ਸਮੇਂ ਸਿਰ ਨਹੀਂ ਪੁੱਜੀ ਅਤੇ ਇਕ ਦਿਨ ਰਾਜਨੀਤੀ ਵਿਚਾਰ ਕੇ ਜੁਮੇਂ ਵਾਲੇ ਦਿਨ ਉਹ ਜੁਮੇਂ ਮਸਜਦ ਵਿਚ ਨਮਾਜ ਪੜ੍ਹਨ ਚਲਾ ਗਿਆ। ਇਹ ਕੋਈ ਭੇਦ ਨਹੀਂ ਸੀ ਕਿ ਉਸੇ ਸਵੇਰ ਉਹ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਰਵਨ ਕਰਕੇ ਆਇਆ ਸੀ, ਜਿਸ ਉਤੇ ਸ਼ਹਿਰ ਦੇ ਇਕ ਵਿਹਲੜ ਨੇ ਇਹ ਦੋਹੜਾ ਘੜ ਕੇ ਪ੍ਰਚਲਤ ਕਰ ਦਿਤਾ :

*ਐਸਾ ਏਕ ਗੁਰੂ ਕਾ ਚੇਲਾ। ਆਧਾ ਸਿੱਖ ਆਧਾ ਰੋਹੇਲਾ।*

੨੧ ਜਨਵਰੀ ੧੭੮੫ ਨੂੰ ਬਿਰਧ ਅਵਸਥਾ ਵਿਚ ਦੁੱਖਾਂ ਦੇ ਭਾਰ ਹੇਠਾਂ ਦੱਬਿਆ ਹੋਇਆ ਅਤੇ ਚਵ੍ਹਾਂ ਪਾਸਿਆਂ ਤੋਂ ਸ਼ਰੀਕਾਂ ਨਾਲ ਘਿਰਿਆ ਹੋਇਆ ਅਤੇ ਆਪਣੇ ਨਵੇਂ ਧਰਮ ਭਰਾਵਾਂ ਦਾ ਵਿਸਾਰਿਆ ਹੋਇਆ ਸਰਦਾਰ ਧਰਮ ਸਿੰਘ ਉਰਫ ਜ਼ਾਬਤਾ ਖਾਨ ਗੌਂਸ ਗੜ੍ਹ ਦੇ ਕਿਲ੍ਹੇ ਵਿਚ, ਜਿਸ ਦਾ ਨਾਮ ਕਿ ਉਸ ਨੇ ਸ਼ਰਧਾ ਨਾਲ, ਗੁਰੂ ਗੜ੍ਹ ਰੱਖ ਦਿਤਾ ਸੀ, ਕੁਲ ਦੋ ਦਿਨ ਬੀਮਾਰ ਰਹਿ ਕੇ ਦਿਲ ਦੀ ਹਰਕਤ ਬੰਦ ਹੋਣ ਨਾਲ ਗੁਰਪੁਰੀ ਨੂੰ ਚਲਾ ਗਿਆ।

# ਇੱਕ ਸਿੱਖ ਦਾ ਬੁੱਧ ਨੂੰ ਪ੍ਰਣਾਮ

ਜੇ ਅਸੀਂ ਅੰਤ੍ਰਧਿਆਨ ਹੋ ਕੇ ਅੱਜ ਤੋਂ ਪੰਝੀ ਸੌ ਵਰ੍ਹੇ ਪਹਿਲਾਂ ਦੇ ਭਾਰਤ ਵਲ ਤੱਕੀਏ ਤਾਂ ਅਸਾਨੂੰ ਇਕ ਅਜਿਹਾ ਸਮਾਜ ਦ੍ਰਿਸ਼ਟੀਗੋਚਰ ਹੁੰਦਾ ਹੈ ਜੋ ਕਿ ਚਹੁੰ ਵਰਣਾਂ ਵਿਚ ਵੰਡਿਆ ਹੋਇਆ ਹੈ, ਜਿਸ ਵੰਡ ਦੀਆਂ ਨੀਹਾਂ ਜਨਮ ਵਿਚ ਹਨ, ਪਰ ਇਸ ਦਾ ਆਧਾਰ ਪਿਤਾਪੁਰਖੀ ਕਿੱਤਾ ਕਿਰਤ ਹੈ। ਇਸ ਸਮਾਜ ਦੀ ਰਾਖੀ ਸੰਭਾਲ ਦਾ ਕੰਮ ਜਨਮਾਧਿਕਾਰ ਸਿੱਧ ਰਾਜੇ ਕਰਦੇ ਹਨ, ਪਰ ਨਾਲ ਨਾਲ ਹੀ ਦੇਸ਼ ਦੇ ਕਈ ਪ੍ਰਾਂਤਾਂ ਦਾ ਰਾਜ ਕਾਜ ਨਿਰੋਲ ਲੋਕਾਸਥਾਪਿਤ ਪੰਚਾਯਤਾਂ ਦੇ ਹੱਥ ਹੈ। ਇਸ ਸਮਾਜ ਦੇ ਮਾਨਸਿਕ ਮੰਡਲਾਂ ਵਿਚ ਦੋ ਅਧਿਆਤਮਕ ਅਤੇ ਧਾਰਮਿਕ ਲਹਿਰਾਂ ਤੇ ਵਿਚਾਰਧਾਰਾਵਾਂ ਇਸਥਿਤ ਅਤੇ ਪ੍ਰਮਾਣਿਕ ਹਨ : ਇਕ ਵੈਦਿਕ ਅਤੇ ਦੂਸਰੀ ਸ੍ਰਮਣਕ ਤਥਾ ਉਪਨਿਸ਼ਿਦਕ। ਵੈਦਿਕਧਾਰਾ ਦਾ ਆਦ੍ਰਸ਼ ਬਾਹਰਮੁਖੀ ਇਸ ਧਰਤੀ ਨਾਲ ਸੰਬੰਧਤ, ਧਰਾਧਾਰਿਤ ਹੈ ਅਤੇ ਯੱਗਯ ਹੋਮ ਕਰਮ ਇਸ ਦੀ ਧਰਮ ਕਿਰਯਾ ਹੈ। ਇਸ ਧਰਤੀ ਦਾ ਸ੍ਰੀਰਬੱਧ ਜੀਵਨ ਅਤੇ ਇਸ ਦੇ ਸੁੱਖ ਦੁੱਖ ਦੀ ਸਾਰ ਰੂਪ ਅਤੇ ਸੁੱਖ ਦੀ ਪ੍ਰਾਪਤੀ ਤੇ ਦੁੱਖ ਤੋਂ ਬਚਾਓ ਦੇ ਯਤਨ ਹੀ ਧਰਮ ਅਤੇ ਧਾਰਮਿਕ ਕਿਰਯਾ ਦਾ ਮੁਖ ਵਿਸ਼ਾ ਹਨ। ਯੱਗ, ਬਲੀ ਆਦਿਕ, ਕਿਰਯਾ ਦੁਆਰਾ, ਵਿਸ਼ਵ ਦੀਆਂ ਸੂਖਸ਼ਮ ਸ਼ਕਤੀਆਂ, ਦੇਵੀ ਦੇਵਤਿਆਂ ਨੂੰ ਪ੍ਰਸੰਨ ਕਰਕੇ ਰਾਜ, ਧਨ, ਧੀਰਘਾਯੂ, ਪੁੱਤਰ, ਪੌਤ੍ਰ ਆਦੀ ਸੁਖਾਂ ਦੀ ਪ੍ਰਾਪਤੀ ਅਤੇ ਸ਼ਤਰੂ, ਰੋਗ, ਉਪਾਧੀ, ਅਲਪ ਮ੍ਰਿਤੂ ਤੋਂ ਸੁਰਖਿਯਾ ਦੇ ਸਾਧਨ ਹੀ ਧਰਮ ਦੀ ਮੂਲ ਕਿਰਯਾ ਹਨ। ਉਪਨਿਸ਼ਿਦਿਕ, ਵਿਚਾਰਧਾਰਾ, ਇਸ ਦੇ ਉਲਟ, ਦ੍ਰਿਸ਼ਟਮਾਨ ਸੰਸਾਰ ਅਤੇ ਇਸ ਦੀਆਂ ਵਿਭੂਤੀਆਂ ਨੂੰ ਅਸਾਰ ਮੰਨ ਕੇ ਨਿੱਤਯ, ਇਕ ਰਸ ਅਦ੍ਰਿਸ਼ਟ ਸੰਸਾਰਾਧਾਰਾ ਦੀ ਖੋਜਭਾਲ ਅਤੇ ਉਸ ਦੀ ਪ੍ਰਾਪਤੀ ਦੇ ਯਤਨਾਂ ਨੂੰ ਹੀ ਧਰਮ ਦਾ ਮੁੱਖ ਵਿਸ਼ਾ ਅਤੇ ਧਰਮ ਕਿਰਯਾ ਪ੍ਰਵਾਣ ਕਰਦੀ ਹੈ। ਉਪਨਿਸ਼ਿਦ ਆਦੀ ਅਧਿਯਾਤਮਕ ਸ਼ਾਸਤ੍ਰਾਂ ਦੇ ਪਠਨ ਪਾਠਨ ਕਰਨ ਵਾਲੇ ਵਿਚਾਰਵਾਨ ਜਾਣਦੇ ਹਨ ਕਿ "ਆਤਮਾ" ਦਾ ਸਿਧਾਂਤ ਹੀ ਇਸ ਸ੍ਰਮਣਕ ਵਿਚਾਰਧਾਰਾ ਦਾ ਮੂਲ ਸਿਧਾਂਤ ਹੈ, ਵਿਯੱਕਤੀਗਤ ਰੂਪ ਵਿਚ ਮਨੁਖੀ ਆਤਮਾ ਅਤੇ ਵਿਸ਼ਵ ਦੇ ਸਾਰਤੱਤ ਰੂਪ ਵਿਚ ਪਰਮਾਤਮਾ ਜੋ ਕਿ ਆਪੋ ਵਿਚ ਇਕਸਾਰ ਹਨ ਅਤੇ ਸੰਸਾਰ ਦਾ ਸਰਬਾਸ਼ਰ। ਇਸ

ਵਿੱਯਕਤੀਗਤ ਆਤਮਾ ਦੀ ਪਰਮਾਤਮਾ ਨਾਲ ਅਭੇਦਤਾ ਪ੍ਰਾਪਤੀ ਤਥਾ ਸੰਪ੍ਰਕ ਦੇ ਸਾਧਨ ਹੀ ਯੋਗ ਤੇ ਪਰਮ ਧਰਮ ਕਹਿਲਾਂਦੇ ਹਨ।

ਇਸ ਸਮਾਜਕ ਤੇ ਮਾਨਸਕ ਪਿਛੋਕੜ ਅਤੇ ਵਾਤਾਵਰਣ ਵਿਚ ਮਹਾਨਾਤਮਾ ਗੌਤਮ ਬੁੱਧ ਨੇ ਢਾਈ ਹਜ਼ਾਰ ਵਰ੍ਹੇ ਪਹਿਲਾਂ ਜਨਮ ਲਿਆ।

ਮਹਾਤਮਾ ਗੌਤਮ ਬੁੱਧ ਨੇ ਜਿਸ ਧਰਮ ਤੁਰੰਗ ਅਤੇ ਸਮਾਜ ਨੂੰ ਜਨਮ ਦਿਤਾ ਉਸ ਦੇ ਮੌਲਿਕ ਸਿਧਾਂਤ ਉਸ ਦਾ ਅਭਿਧੱਮ ਉਸ ਪਾਠ ਵਿਚ ਅੰਕਤ ਹੈ ਜੋ ਕਿ ਬੋਧੀ ਮੱਠਾਂ ਵਿਚ ਸਵੇਰੇ, ਸ਼ਾਮ, ਸਾਂਝੇ ਪੂਜਾ ਪਾਠ ਸਮੇਂ, ਭਿੱਖੂ ਉੱਚੀ ਸੁਰ ਨਾਲ ਪੜ੍ਹਦੇ ਹਨ : "ਸਬ ਦੁੱਖ ਸਬ ਅਨਿੱਤ, ਸਬ ਅਨੱਤ।" ਭਾਵ ਇਹ ਹੈ ਕਿ ਨਾਮਰੂਪ ਉਤੇ ਨਿਰਭਰ ਸਾਰਾ ਸੰਸਾਰ ਦੁਖ ਦਾ ਕਾਰਣ ਅਤੇ ਰੂਪ ਹੈ ਅਤੇ ਕੋਈ ਅਵੱਸਥਾ ਇਸ ਵਿਚ ਅਜੇਹੀ ਨਹੀਂ ਜਿਸ ਵਿਚੋਂ ਨਿਰੋਲ ਸੁੱਖ ਦੀ ਸੰਭਾਵਨਾ ਹੋਵੇ। ਅਜੇਹੀ ਸੰਭਾਵਨਾ ਅਤੇ ਆਸ਼ਾ ਅਗਿਆਨ ਆਸ਼੍ਰਿਤ ਹੈ। ਇਸ ਸੰਸਾਰ ਵਿਚ ਕੋਈ ਵਸਤੂ ਸਥਾਈ ਅਤੇ ਟਿਕਣ ਵਾਲੀ ਨਹੀਂ। ਇਕ ਰਸ ਕੁਝ ਨਹੀਂ ਹੈ, ਪਰਿਵਰਤਨ ਹੀ ਸੰਸਾਰ ਦਾ ਸਾਰ ਹੈ। 'ਸਬ ਅਨੱਤ' ਦੇ ਅਰਥ ਹਨ ਅੱਤ ਰਹਿਤ, ਅੱਤ ਪਾਲੀ ਵਿਚ ਆਤਮਾ ਨੂੰ ਕਹਿੰਦੇ ਹਨ। ਨਾਮਰੂਪ ਦਾ ਸੰਸਾਰ ਅਨਾਤਮਮ, ਆਤਮਾ ਰਹਿਤ ਹੈ। ਪਰਿਵਰਤਨਸ਼ੀਲ ਸਦਾ ਬਦਲਦੇ ਦਿਸਦੇ ਵਸਦੇ ਸੰਸਾਰ ਦੇ ਪਿਛੇ ਕੋਈ ਟਿਕੇ ਰਹਿਣ ਵਾਲਾ, ਇਕ ਰਸ, ਸਥਿਰ ਸਾਰ ਨਹੀਂ ਹੈ। ਇਹ ਤਿੰਨ ਸਿਧਾਂਤ ਹੀ ਬੋਧ ਮੱਤ ਦੀ ਨੀਂਹ ਹਨ।

ਵੇਦਾਂ ਦੀ ਵਿਚਾਰਧਾਰਾ ਵਿਚ ਜੋ ਇਕ ਖਿਆਲ ਅਤੇ ਵਿਸ਼ਵਾਸ ਪ੍ਰਮਾਣਿਕ ਹੈ ਕਿ ਇਸ ਧਰਾ ਉੱਤੇ ਜੀਵਿਆ ਜਾ ਰਿਹਾ ਮਾਨੁਸ਼ੀ ਜੀਵਨ ਮੰਗਲ ਰੂਪ ਹੈ ਅਤੇ ਇਸ ਨੂੰ ਸੁਰੱਖਿਯਤ ਅਤੇ ਸੁਖਮਈ ਬਨਾਉਣਾ ਹੀ ਮਨੁੱਖ ਦਾ ਸਰਬੋਤਮ ਕਰਤੱਵਯ ਹੈ ਤੇ ਯੱਗ, ਹੋਮ, ਬਲੀ ਆਦਕ, ਪ੍ਰਮਾਣੀਕ ਵੈਦਿਕ ਕਰਮ ਕਾਂਡ ਇਸ ਕਰਤੱਵਯ ਦੀ ਰੂਪ ਰੇਖਾ ਹਨ, ਇਸ ਵਿਸ਼ਵਾਸ ਅਤੇ ਵਿਚਾਰਧਾਰਾ ਦਾ ਖੰਡਨ ਬੋਧ ਮੱਤ ਦਾ ਇਹ ਸਿਧਾਂਤ ਕਰਦਾ ਹੈ ਕਿ 'ਸਬ ਦੁੱਖ'।

ਸਾਂਖ ਦਰਸ਼ਨ ਵਿਚ ਨਾਮਰੂਪ ਦਾ ਸੰਸਾਰ ਦ੍ਰਵਯ (Substance) ਅਤੇ ਪ੍ਰਵਾਹ (Process) ਦੇ ਰੂਪ ਵਿਚ ਖਿਆਲਿਆ ਗਿਆ ਹੈ। ਦ੍ਰਵਯ ਜੋ ਕਿ ਸਥਿਰ ਬੁਨਿਯਾਦ ਹੈ ਅਤੇ ਇਸ ਦਾ ਨਿੱਤ ਬਦਲਦਾ ਦ੍ਰਿਸ਼ਟੀਗੋਚਰ ਰੂਪ (Quality) ਇਸ ਦੇ ਗੁਣ ਹਨ। ਬੋਧ ਮੱਤ ਦਾ ਦੂਸਰਾ ਸਿਧਾਂਤ, ਸਬ ਅਨਿੱਤ ਇਸ ਵਿਚਾਰਧਾਰਾ ਦਾ ਖੰਡਨ ਕਰਦਾ ਹੈ ਅਤੇ ਪਰਚਾਰਦਾ ਹੈ ਕਿ ਪ੍ਰਵਾਹ ਜੋ ਕਿ ਗੁਣ ਦੇ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ ਹੀ ਇਕਾਇਕ ਪਦਾਰਥ (Category) ਸੰਸਾਰ ਦੀ ਹੈ। ਪਦਾਰਥ ਵਿਦਿਆ (Physical Science) ਦੀ ਨਵੀਨ ਵਿਚਾਰਧਾਰਾ ਹੀ ਹੁਣ ਬੋਧ ਮੱਤ ਦੇ ਇਸੇ ਸਿਧਾਂਤ ਵੱਲ ਮੁੜ ਰਹੀ ਹੈ।

ਉਪਨਿਸ਼ਦਾਂ ਵਿਚ ਅਧਿਆਤਮਕ ਵਿਦਿਆ ਦਾ ਆਧਾਰ ਜਿਸ ਮਾਨਸਕ ਵਿਗਿਆਨ (Psychology) ਨੂੰ ਬਣਾਇਆ ਗਿਆ ਹੈ ਉਸ ਵਿਚ ਕੇਂਦਰੀ ਦ੍ਰਵਯ ਆਤਮਾ ਨੂੰ ਮਿਥਿਆ ਗਿਆ ਹੈ ਜੋ ਸੰਸਾਰ ਦਾ ਸਾਰ ਅਤੇ ਮੂਲਾਧਾਰ ਹੈ। ਦ੍ਰਿਸ਼ਟ ਅਦ੍ਰਿਸ਼ਟ ਵਸਤੂਆਂ ਵਿਚ ਸੱਤ ਵਸਤੂ ਕੇਵਲ ਆਤਮਾ ਹੀ ਹੈ, ਬਾਕੀ ਸਭ ਅਸਾਰ ਤੇ ਅੱਸੱਤ ਹੈ। ਜੋ ਭੀ ਸੱਤ ਵਸਤੂਆਂ ਗਿਣੀਆਂ ਤੇ ਮਿਥੀਆਂ ਜਾਂਦੀਆਂ ਹਨ ਉਹ ਯਾ ਤਾਂ ਆਤਮਾ ਦੇ

ਭਿਨ ਭਿਨ ਨਾਮ ਹਨ ਅਤੇ ਯਾ ਮਿਥਿਆ। ਏਕੋ ਸੱਤਯ ਬਿਪਰ ਬਹੁਦਾ ਵਦੰਤੀ। ਬਦਰਾਯਣ ਦੇ ਬ੍ਰਹਮ ਸੂਤ੍ਰਾਂ ਉਪਨਿਸ਼ਦਾਂ ਅਤੇ ਵੇਦਾਂਤ ਦਾ ਇਹੋ ਸਰਵ ਸ੍ਰੇਸ਼ਟ ਸਾਰ ਉਪਦੇਸ਼ ਹੈ ਜੋ ਕਿ ਯੋਗ, ਧਿਆਨ, ਤਪ ਸਾਧਨਾਂ ਦਾ ਆਧਾਰ ਹੈ। ਇਸ ਆਤਮਾ ਦੇ ਸਿਧਾਂਤ ਦਾ ਖੰਡਨ ਤੇ ਨਿਰੋਧ ਬੌਧਮੱਤ ਦਾ ਤੀਸਰਾ ਸਿਧਾਂਤ ਸਬ ਅਨੱਤ ਕਰਦਾ ਹੈ।

ਸਮਾਜਕ ਪੱਧਰ ਉਤੇ ਭਾਵੇਂ ਬੁੱਧ ਮਤ ਵੇਦ ਦੇ ਨਿਸ਼ਚਿਤ ਕੀਤੇ ਹੋਏ ਵਰਣ ਵਿਵਸਥਾ ਨੂੰ ਨਹੀਂ ਸਵੀਕਾਰ ਕਰਦਾ ਪਰ ਸਮਾਜ ਵਿਚੋਂ ਚਤੁਰਵਰਣ ਦੀ ਪਰਪਾਟੀ ਨੂੰ ਨਾਸ਼ ਕਰਨ ਦਾ ਜਤਨ ਵੀ ਨਹੀਂ ਕਰਦਾ ਕਿਉਂ ਜੁ ਬੁਧ ਮੱਤ ਅਜੇਹੇ ਪਰਿਵਰਤਨ ਨੂੰ ਉੱਕਾ ਬੇਲੋੜਾ ਅਤੇ ਗੈਰ ਜ਼ਰੂਰੀ ਸਮਝਦਾ ਹੈ। ਚਤੁਰਵਰਣ ਦੀ ਰਹੁਰੀਤ ਸਮਾਜ ਵਿਚ ਪ੍ਰਚਲਤ ਰਹੇ ਯਾ ਨਾ ਰਹੇ, ਭਿੱਖੂ ਦਾ, ਸ੍ਰੇਸ਼ਟ ਪੁਰਸ਼ ਦਾ ਉਦੇਸ਼ ਹੈ ਨਿਰਬਾਨ ਪ੍ਰਾਪਤੀ ਜਿਨ੍ਹਾਂ ਸਾਧਨਾਂ ਉਤੇ ਕਿ ਵਰਣ ਵਿਵਸਥਾ ਦੀ ਹੋਂਦ ਯਾ ਅਣਹੋਂਦ ਦਾ ਕੋਈ ਪ੍ਰਭਾਵ ਨਹੀਂ ਪੈਂਦਾ।

ਇਹਨਾਂ ਵਿਚਾਰਾਂ ਦਾਂ ਸਿੱਟਾ ਇਹ ਹੀ ਹੋਣਾ ਸੀ ਤੇ ਹੋਇਆ ਕਿ ਬੋਧ ਮੱਤ ਅਤੇ ਸੰਘ ਤੋਂ ਬਾਹਰ ਜ਼ਾਤ ਪਾਤ ਦਾ ਵਿਤਕਰਾ ਬਣਿਆ ਰਿਹਾ ਅਤੇ ਵਰਣ ਵਿਵਸਥਾ ਹਿੰਦੂ ਸਮਾਜ ਦਾ ਅਖਿਲ ਅੰਗ ਬਣਿਆ ਰਿਹਾ। ਵਰਣ ਵਿਵਸਥਾ ਦਾ ਸਿਧਾਂਤ ਭਾਰਤੀ ਸਮਾਜ ਵਿਚ ਚੌਦਵੀਂ ਸਦੀ ਦੇ ਅੰਤ ਤਕ ਅਤੇ ਪੰਦਰਵੀਂ ਸਦੀ ਦੇ ਪ੍ਰਾਰੰਭ ਤਕ ਜਦੋਂ ਕਿ ਸਿਖ ਮੱਤ ਦਾ ਜਨਮ ਹੋਇਆ, ਸੁਤੇ ਸਿੱਧ ਪ੍ਰਮਾਣਿਕ ਮਿਥਿਆ ਜਾਂਦਾ ਰਿਹਾ। ਵੈਸ਼ਨਵ ਮਤ ਦੀ ਭਗਤੀ ਲਹਿਰ ਵਿਚ ਹਿੰਦੂ ਸਮਾਜ ਦੇ ਵਰਣ ਵਿਵਸਥਾ ਬਾਰੇ ਵਿਚਾਰਾਂ ਵਿਚ ਥੋਹੜੀ ਜਿਤਨੀ ਲਚਕ, ਰਾਮਾਨੰਦ (C.1400. A.D.) ਦੇ ਪ੍ਰਚਾਰ ਦੇ ਕਾਰਣ ਆਈ, ਪਰ ਰਾਮਾਨੰਦ ਨੂੰ ਬ੍ਰਾਹਮਣਾਂ ਨੇ ਹਿੰਦੂ ਸਮਾਜ ਵਿਚੋਂ ਹੀ ਛੇਕ ਦਿਤਾ ਸੀ। ਰਾਮਾਨੁਜ ਜੋ ਕਿ ਰਾਮਾਨੰਦ ਦਾ ਗੁਰੂ ਸੀ ਅਤੇ ਆਧੁਨਿਕ ਵੈਸ਼ਨਵ ਮੱਤ ਦਾ ਸੰਚਾਲਕ ਬੜਾ ਪੱਕਾ ਦਕਸ਼ਨ ਭਾਰਤੀ ਬ੍ਰਾਹਮਣ ਸੀ। ਆਪਣੇ ਪ੍ਰਸਿੱਧ ਗ੍ਰੰਥ ਸ੍ਰੀਭਾਸ਼ਯ ਵਿਚ (੨/੩/੪੬-੪੭) ਉਹ ਕਹਿੰਦਾ ਹੈ ਕਿ ਸਭ ਮਨੁੱਖਾਂ ਦੇ ਆਤਮਾ, ਬ੍ਰਹਮ ਦੀ ਅੰਸ਼ ਹੋਣ ਦੇ ਸਦਕੇ, ਇਕ ਰੂਪ ਹੀ ਹਨ ਪਰ ਕੁਝ ਮਨੁੱਖ ਵੇਦ ਅਧਯਨ ਦੇ ਅਧਿਕਾਰੀ ਹਨ ਅਤੇ ਕੁਝ ਨਹੀਂ। ਜਿਵੇਂ ਕਿ ਸਭ ਅਗਨੀ ਦਾ ਸਾਰ ਇਕੋ ਹੈ ਪਰ ਬ੍ਰਾਹਮਣ ਦੇ ਘਰ ਦੀ ਅਗਨੀ ਪਵਿੱਤ੍ਰ ਹੈ ਅਤੇ ਸ਼ਮਸ਼ਾਨ ਦੀ ਅਪਵਿੱਤਰ। ਇਸ ਪ੍ਰਕਾਰ ਦੀ ਹੀ ਆਤਮਾ ਨੀਚ ਜਾਤ ਦੇ ਸ੍ਰੀਰ ਨਾਲ ਸਪਰਸ਼ ਦੇ ਕਾਰਣ ਅਨਾਧਿਕਾਰੀ ਹੋ ਜਾਂਦੀ ਹੈ।

ਬੁੱਧ ਮੱਤ ਦੇ ਉਪਰੋਕਤ ਤ੍ਰੀ-ਸਿਧਾਂਤ ਦਾ ਪ੍ਰਭਾਵ ਵੀ ਇਹ ਹੀ ਸੀ ਕਿ ਸ੍ਰੇਸ਼ਟ ਪੁਰਸ਼ ਸਮਾਜਕ ਕਰਮ ਅਤੇ ਰਾਜਸੀ ਜੱਦੋ ਜਹਦ ਦਾ ਤਿਆਗ ਕਰਕੇ, ਸੰਘ ਵਿਚ ਸ਼ਾਮਲ ਹੋ ਜਾਣ ਅਤੇ ਬਾਕੀ ਦੇ ਸਮਾਜ ਦੀ ਅਵਸਥਾ ਨਿਰਕ੍ਰਾਂਤਿ ਬਿਨਾਂ ਪਰਿਵਰਤਨ ਦੇ ਚਲਦੀ ਰਹੇ।

ਬੁਧ ਮੱਤ ਦੇ ਇਹਨਾਂ ਸਿਧਾਂਤਾਂ ਅਤੇ ਉਹਨਾਂ ਦੇ ਅਜੇਹੇ ਪ੍ਰਚਾਰ ਦੇ ਬੜੇ ਦੂਰਰਸ ਅਤੇ ਗੌਰਵਮਈ ਸਿੱਟੇ ਨਿਕਲੇ ਜਿਨ੍ਹਾਂ ਦੇ ਅਸਰ ਵਿਯਕਤੀਗਤ ਚਲਨ ਤੇ ਸਮਾਜਕ ਰਾਜਸੀ ਖੇਤ੍ਰਾਂ ਵਿਚ ਭਰਪੂਰ ਪਏ। ਸਾਰਾ ਭਾਰਤ, ਦਕਸ਼ਨ ਪੂਰਬੀ ਏਸ਼ੀਆ ਤੇ ਦੂਰ ਪੂਰਬੀ ਦੇਸ਼ ਇਹਨਾਂ ਅਸਰਾਂ ਹੇਠਾਂ ਆਏ ਅਤੇ ਹਜ਼ਾਰ ਵਰ੍ਹੇ ਤੋਂ ਵੱਧ ਇਹਨਾਂ ਅਸਰਾਂ ਤੋਂ ਪ੍ਰਭਾਵਤ

ਹੋਏ। ਇਹਨਾਂ ਸਿਧਾਂਤਾਂ ਬਾਰੇ ਗੌਤਮ ਬੁੱਧ ਦਾ ਮੱਤ ਹੈ ਕਿ ਇਹ ਪ੍ਰਾਚੀਨ ਤੇ ਸਨਾਤਨ ਸਿਧਾਂਤ ਹਨ ਏਸ਼ੋ ਧੱਮਮ ਸਨਾਤਨਮ ਸਮਯੁਕਤ ਨਿਕਾਯ ਵਿਚ ਅੰਕਤ ਗੌਤਮ ਬੁਧ ਦਾ ਕਥਨ ਹੈ (੨.੧੦੬) :

"ਅਸਾਂ ਸਨਾਤਨ ਧਰਮ ਪ੍ਰਾਚੀਨ ਪੱਥ ਲਭਾ ਹੈ। ਜਿਸ ਪੱਥ ਉਤੇ ਪ੍ਰਾਚੀਨ ਬੁੱਧ ਚਲਦੇ ਰਹੇ ਹਨ, ਉਸੇ ਪੱਥ ਉਤੇ ਅਸੀਂ ਚਲ ਰਹੇ ਹਾਂ।"

ਇਹ ਗੱਲ ਕਹਿਣ ਵਿਚ ਬੜੀ ਵਚਿਤਰ ਹੈ, ਪਰ ਠੀਕ ਹੈ, ਗੌਤਮ ਬੁੱਧ ਸਰਬਸ੍ਰੇਸ਼ਟ ਸਾਧੂ ਅਤੇ ਧਰਮ ਦੀਆਂ ਬਿਤਰੀਆਂ ਰਖਣ ਵਾਲੇ ਪੁਰਸ ਨੂੰ 'ਸਿੱਖ' 'ਸੇਖ' ਹੀ ਕਹਿੰਦਾ ਸੀ ਓਹੋ ਸੰਗਿਆ ਜਿਸ ਨਾਲ ਕਿ ਸਿੱਖ ਗੁਰੂਆਂ ਦੇ ਅਨੁਯਾਈ ਦੋ ਹਜ਼ਾਰ ਵਰ੍ਹੇ ਪਿਛੇ ਸੰਸਾਰ ਵਿਚ ਪ੍ਰਸਿਧ ਹੋਏ। ਪਾਲੀ ਗ੍ਰੰਥ ਧਮਪਦ ਵਿਚ ਇਹ ਸ਼ਬਦ ਅਤੇ ਇਸ ਦੀ ਵਿਆਖਿਆ ਸਪਸ਼ਟ ਦਿੱਤੀ ਹੋਈ ਹੈ : "ਕੋ ਇਮਮ ਪੱਥਵਮ ਵਿਜਸਤਿ ਯਮ ਲੋਕਮ ਚ ਇਮਮ ਸਦੇਵਕਮ ? ਕੋ ਧਮਪਦ ਸੁਦੇਵਕਮ ਕੁਸ਼ਲੋ ਪੁਫਮ ਇਵਾ ਪਚੱਸਤੀ ?" ਅਰਥਾਤ "ਇਸ ਸੰਸਾਰ ਦੇ ਮਾਰਗ ਨੂੰ ਜੋ ਕਿ ਯਮ ਅਤੇ ਉਸਦੇ ਆਗਿਆਕਾਰੀ ਦੇਵਾਂ ਦੇ ਅਧਿਕਾਰ ਵਿਚ ਹੈ, ਕੌਣ ਜਿਤੇਗਾ ? ਧਰਮ ਦਾ ਸ਼ੁਧ ਪੰਥ ਕੌਣ, ਗ੍ਰਹਿਣ ਕਰੇਗਾ ਜਿਵੇਂ ਕਿ ਪ੍ਰਬੀਨ ਮਾਲੀ ਸੁਹਣਾ ਫੁਲ ਚੁਣ ਲੈਂਦਾ ਹੈ।" ਇਉਂ ਪ੍ਰਸ਼ਨ ਕਰਕੇ ਫਿਰ ਅਗੇ ਧਮਪਦ ਵਿਚ ਇਨ੍ਹਾਂ ਪ੍ਰਸ਼ਨਾਂ ਦਾ ਉਤਰ ਦਿਤਾ ਹੈ : ਸੇਖੋ ਪੱਥਵਿਮ ਵਿੱਜਸਤਿ ਯਮ ਲੋਕਮ ਚ ਇਮਮ ਸਦੇਵਕਮ। ਸੇਖੋ ਧਮਪਦਮ ਸੁਦੇਸਿਤਮ, ਕੁਸ਼ਲੋ ਪੁੱਫਮ ਦਿਵਾ ਪਚੱਸਤਿ।" ਅਰਥਾਤ " ਸਿੱਖ ਹੀ ਇਸ ਸੰਸਾਰ ਦੇ ਮਾਰਗ ਨੂੰ ਜੋ ਕਿ ਯਮ ਅਤੇ ਉਸ ਦੇ ਆਗਿਆਕਾਰੀ ਦੇਵਾਂ ਦੇ ਅਧਿਕਾਰ ਵਿਚ ਹੈ, ਜਿਤੇਗਾ। ਸਿੱਖ ਹੀ ਸ਼ੁੱਧ ਧਰਮ ਦਾ ਪੰਥ ਲਭੇਗਾ ਜਿਵੇਂ ਕਿ ਸਿਆਣਾ ਮਾਲੀ ਸੁਹਣਾ ਫੁੱਲ ਚੁਣ ਲੈਂਦਾ ਹੈ।"



ਇਸੇ ਮਹਾਨ ਅਤੇ ਪ੍ਰਾਚੀਨ ਆਦਰਸ਼ ਦਾ ਪ੍ਰਚਾਰ ਸਿੱਖ ਗੁਰੂਆਂ ਨੇ ਕੀਤਾ ਅਤੇ ਇਹੋ ਕਾਰਣ ਉਹਨਾਂ ਦੇ ਉਪਦੇਸ਼ਾਂ ਉਤੇ ਚਲਣ ਵਾਲਿਆਂ ਦਾ ਸਿੱਖ ਕਹਾਉਣ ਦਾ ਹੈ। ਸਿੱਖ ਇਸ ਲਈ ਨਹੀਂ ਕਿ ਉਹ ਗੁਰੂ ਦਾ ਸ਼ਿਸ਼ਯ ਹੈ। ਸਿੱਖ ਇਸ ਲਈ ਕਿ ਉਹ ਧਰਮ ਨੂੰ ਮਨੁਸ਼ ਮਾਤ੍ਰ ਦਾ ਸਰਬੋਤਮ ਆਦਰਸ਼ ਪ੍ਰਵਾਣ ਕਰਦਾ ਹੈ ਅਤੇ ਧਰਮ ਉਤੇ ਚਲ ਕੇ ਆਤਮਕ ਓਜ ਪ੍ਰਾਪਤ ਕਰਨ ਦੇ ਜਤਨਾਂ ਸਾਧਨਾਂ ਨੂੰ ਮਾਨੁਖ ਦਾ ਸਰਵ ਸ੍ਰੇਸ਼ਟ ਕਰਤੱਵਯ ਮੰਨਦਾ ਹੈ। ਸਿਖ ਸ਼ਬਦ ਦਾ ਇਹੋ ਪ੍ਰਾਚੀਨ ਅਤੇ ਪ੍ਰਮਾਣਿਕ ਅਰਥ ਹੈ ਅਤੇ ਇਹ ਪੰਦਰਵੀਂ ਸ਼ਤਾਬਦੀ ਮਸੀਹੀ ਵਿਚ ਘੜਿਆ ਗਿਆ, ਗੁਰੂ ਨਾਨਕ ਦੇ ਸ਼ਰਧਾਲੂਆਂ ਨੂੰ ਸੰਬੋਧਨ ਕਰਨ ਵਾਲਾ ਜਿਵੇਂ ਕਿ ਸਾਧਾਰਨ ਵਿਸ਼ਵਾਸ ਹੈ ਸ਼ਬਦ ਨਹੀਂ ਹੈ।

ਸਿੱਖ ਮੱਤ ਦਾ ਬੁੱਧ ਮੱਤ ਦੀਆਂ ਰੁਚੀਆਂ ਅਤੇ ਵਿਚਾਰਧਾਰਾ ਨਾਲ ਜੋ ਅਪ੍ਰਸਿੱਧ ਸੰਬੰਧ ਹੈ ਉਸ ਦੀ ਇਹ ਸਿਖ ਸ਼ਬਦ ਹੀ ਕੁੰਜੀ ਹੈ।

ਬੁੱਧ ਮੱਤ ਦੇ ਇਸ ਵਿਚਾਰ ਨੇ ਕਿ ਸਮਾਜੀ ਅਤੇ ਰਾਜਸੀ ਜੀਵਨ ਘਟੀਆ ਮਾਨੁਸ਼ੀ ਪੱਧਰ ਦਾ ਜੀਵਨ ਹੈ, ਜਿਸ ਵਿਚ ਕਿ ਦਿਲਚਸਪੀ ਲੈਣਾ ਯਾ ਜਿਸ ਦੀ ਕਰਮ ਕਿਰਯਾ ਨੂੰ ਗ੍ਰਹਿਣ ਕਰਨਾ, ਬਿਬੇਕ ਬੁੱਧੀ, ਧਾਰਮਕ ਰੁਚੀਆਂ ਵਾਲੇ, ਵਿਚਾਰਵਾਨ ਸਿੱਖ ਲਈ ਸ਼ੋਭਨੀਕ ਤੇ ਪ੍ਰਮਾਣੀਕ ਨਹੀਂ, ਭਾਰਤ ਦੀ ਆਤਮਾ ਅਤੇ ਦੋ ਹਜ਼ਾਰ ਵਰ੍ਹੇ ਪਹਿਲਾਂ ਦੇ ਸੱਭਯ ਸੰਸਾਰ, ਚੀਨ, ਜਾਪਾਨ, ਕੋਰੀਆ, ਬਰ੍ਹਮਾ, ਲੰਕਾ, ਤਿਬਤ, ਤੁਰਕਿਸਤਾਨ,

ਮੰਗੋਲੀਆ, ਅਫਗਾਨਿਸਤਾਨ, ਬਾਲੀ, ਸੁਮਾਟਰਾ, ਜਾਵਾ, ਸਿਆਮ, ਕੰਬੋਦੀਆ ਆਦਿ ਦੇਸ਼ਾਂ ਦੀ ਆਤਮਾ ਤੇ ਬੜਾ ਭਰਪੂਰ ਪ੍ਰਭਾਵ ਪਾਇਆ ਅਤੇ ਬੁੱਧ ਧਰਮ ਦੇ ਪ੍ਰਭਾਵ ਹੇਠਾਂ ਮਨੁੱਖੀ ਆਤਮਾ ਕੋਮਲ ਉੱਨਰ, ਦਾਰਸਨਿਕ ਵਿਚਾਰਾਂ, ਕਰੁਣਾ, ਦਯਾ ਆਦਿ ਦੈਵੀ ਗੁਣਾਂ ਦੀਆਂ ਨਵੀਆਂ ਟੀਸੀਆਂ ਉਤੇ ਪਹੁੰਚੀ ਪਰ ਨਾਲ ਨਾਲ ਹੀ ਅਦ੍ਰਿਸ਼ਟ ਪਰ ਸਪਸ਼ਟ ਰੂਪ ਵਿਚ ਬੁੱਧ ਮੱਤ ਦੇ ਪ੍ਰਭਾਵ ਹੇਠਾਂ ਆਈ ਹੋਈ ਮਨੁੱਖਤਾ ਵਿਚੋਂ ਸਮਾਜਕ ਸੱਤਯਾ ਅਤੇ ਰਾਜਨੀਤਕ ਵਾਸਤਵਿਕਤਾ ਦਾ ਅਭਾਵ ਹੁੰਦਾ ਗਿਆ ਅਤੇ ਇਹ ਕਮਜ਼ੋਰੀ ਪ੍ਰਤੱਖ ਰੂਪ ਵਿਚ ਉਸ ਸਮੇਂ ਸਹੀ ਹੋਈ ਜਦੋਂ ਬੁੱਧ ਮੱਤ ਦੇ ਜਨਮ ਤੋਂ ਇਕ ਹਜ਼ਾਰ ਵਰ੍ਹੇ ਪਿਛੋਂ ਇਸਲਾਮ ਨੇ ਆਪਣੀ ਵਿਸ਼ਵ ਵਿਆਪੀ ਯਲਗਾਰ ਦਾ ਆਰੰਭ ਕੀਤਾ। ਇਸਲਾਮ ਦੇ ਤੂਫਾਨੀ ਧਾਰਮਿਕ ਜੋਸ਼ ਅਤੇ ਅਵੁੱਨਿਤ ਸੱਭਯਤਾ ਦੇ ਸਾਹਮਣੇ ਬੋਧੀ ਸਮਾਜ, ਇਉਂ ਢੱਠ ਪਿਆ, ਜਿਵੇਂ ਹਨੇਰੀ ਦੇ ਵੇਗ ਮੂਹਰੇ, ਫਲਾਂ ਫੁੱਲਾਂ ਨਾਲ ਲੱਦੇ ਹੋਏ ਦਰੱਖਤ ਪਰ ਪਾਣੀ ਨਾਲ ਮਾਰੀਆਂ ਹੋਈਆਂ ਜੜ੍ਹਾਂ ਵਾਲੇ, ਢੈ ਢੇਰੀ ਹੋ ਜਾਂਦੇ ਹਨ। ਇਉਂ ਮਹਾਨ ਬੁੱਧ ਮੱਤ ਦੀ ਉਪਜ, ਉੱਚ ਸਭਯਤਾ, ਇਸਲਾਮ ਦੇ ਹੜ੍ਹ ਸਾਹਮਣੇ ਮੱਧਯ ਪੂਰਬ, ਮੱਧਯ ਏਸ਼ੀਆ ਅਫਗਾਨਿਸਤਾਨ, ਗੰਧਾਰ ਆਦਿ ਦੇਸ਼ਾਂ ਵਿਚੋਂ ਬਿਨਾਂ ਵਰਣਨ ਯੋਗ ਮੁਕਾਬਲਾ ਕੀਤੇ , ਅਲੋਪ ਹੋ ਗਈ ਅਤੇ ਬੋਧੀ ਮੱਠਾਂ ਅਤੇ ਕੋਮਲ ਉਨਰਾਂ ਨੂੰ ਗਾਜ਼ੀਆਂ ਦੇ ਹਥੌੜਿਆਂ ਨੇ ਭੰਨ ਸੁਟਿਆ ਯਾ ਰੇਤ ਦੇ ਟੀਲੇ ਭਕਸ਼ਨ ਕਰ ਗਏ।

ਇਉਂ ਸਿੱਖ ਗੁਰੂਆਂ ਅਤੇ ਸਿੱਖ ਮੱਤ ਦੇ ਜ਼ੁਮੇ ਇਹ ਮਹਾਨ ਕੰਮ ਆਣ ਲਗਾ, ਕਿ ਮਹਾਨ ਬੁੱਧ ਮੱਤ ਤੋਂ ਉਪਜੀਆਂ ਰੁਚੀਆਂ ਨੇ ਜਿਨ੍ਹਾਂ ਸਰਵ ਸ੍ਰੇਸ਼ਟ ਕਦਰਾਂ ਕੀਮਤਾਂ ਨੂੰ ਜਨਮ ਦਿਤਾ ਤੇ ਉਜਾਗਰ ਕੀਤਾ ਸੀ ਉਹਨਾਂ ਦੀ ਉਤੇਜਨਾ ਅਤੇ ਰਾਖੀ ਸੰਭਾਲ ਲਈ ਅਜੇਹੇ ਸਮਾਜ ਸੰਗਠਨ ਦੀਆਂ ਨੀਹਾਂ ਰਖੀਆਂ ਜਾਣ, ਜਿਹੜੀਆਂ ਨਿਰੋਆ ਅਤੇ ਨਿਗਰ ਹੋਵੇ ਤੇ ਝੱਖੜਾਂ ਹੜਾਂ ਦੇ ਮੁਕਾਬਲੇ ਤੇ ਖਲੋ ਸਕਦਾ ਹੋਵੇ।

ਜਦੋਂ ਤੀਕ ਸਮਾਜਕ ਜੀਵਨ, ਰਾਜਨੀਤਕ ਕਿਰਿਆ ਕਰਮ ਅਤੇ ਦ੍ਰਿਸ਼ਟ ਸੰਸਾਰ ਨੂੰ ਸਾਰ ਰੂਪ ਤੇ ਤਤ੍ਵਸਥਿਤ ਨਾ ਮਿਥਿਆ ਜਾਵੇ, ਕਿਸੇ ਨਿਰੋਏ ਅਤੇ ਨਿਗਰ ਸਮਾਜ ਦੀ ਉਪਜ ਤੇ ਵਿਕਾਸ ਸੰਭਵ ਨਹੀਂ ਇਹੋ ਸਿਖਿਆ ਬੋਧੀ ਸਮਾਜਾਂ ਦੀ ਤਵਾਰੀਖੀ ਦੁਰਗਤੀ ਤੋਂ ਮਿਲਦੀ ਹੈ। 'ਸਭ ਦੁੱਖ, ਸਭ ਅਨੱਤ, ਸਭ ਅਨਿੱਤ' ਦੀ ਮੁਹਾਰਨੀ ਦਾ ਪ੍ਰਭਾਵ ਸਮਾਜ ਉਤੇ ਉਹੋ ਪੈਂਦਾ ਹੈ ਜੋ ਕਿ ਤ੍ਵਾਰੀਖ ਦਰਸਾਉਂਦੀ ਹੈ ਬੋਧੀ ਸਮਾਜਾਂ ਉਤੇ ਪਿਆ ਭਾਵੇਂ ਇਸ ਬੋਧੀ ਤ੍ਰੀ-ਸਿਧਾਂਤ ਦਾ ਦਾਰਸ਼ਨਿਕ ਮਹੱਤਵ, ਕਿਤਨਾ ਹੀ ਗੌਰਵਮਈ ਕਿਉਂ ਨ ਹੋਵੇ।

ਸਿੱਖ ਗੁਰੂਆਂ ਨੇ ਸਭ ਅਨੱਤ ਨੂੰ ਇਸ ਭਾਵ ਵਿਚ ਤਾਂ ਪ੍ਰਵਾਨ ਕੀਤਾ ਹੈ ਕਿ ਗਿਆਨ ਇੰਦ੍ਰੀਆਂ ਦੀ ਪਹੁੰਚ ਵਿਚ ਆਉਣ ਵਾਲੀਆਂ ਅਤੇ ਕਰਮ ਇੰਦ੍ਰੀਆਂ ਨਾਲ ਗ੍ਰਹਿਣ ਕਰਨ ਯੋਗ ਵਿਭੂਤੀਆਂ ਅਸਾਰ ਅਤੇ ਅਨਾਤਮ, ਅਨੱਤ ਹਨ ਪਰ ਆਪਣੇ ਉਪਦੇਸ਼ਾਂ ਵਿਚ ਜ਼ੋਰ ਉਹਨਾਂ ਨੇ ਆਤਮਾ ਦੇ ਉਪਨਿਸ਼ਦਿਕ ਸਿਧਾਂਤ ਉਤੇ ਹੀ ਦਿਤਾ ਕਿ ਮਨੁੱਖੀ ਆਤਮਾ, ਤਿੰਨ ਕਾਲ ਸੱਤਯ, ਸਦਾ ਸਥਿਰ ਅਤੇ ਪਰਮਾਤਮਾ ਨਾਲ ਅਭਿੰਨ ਹੈ। "ਮਨ ਤੂੰ ਜੋਤ ਸਰੂਪ ਹੈ।" ਇਉਂ ਵਿਯਕਤੀਗਤ ਮਾਨੁੱਖੀ ਜੀਵਨ ਨੂੰ ਪਾਰਲੌਕਿਕ ਮਹੱਤਵ ਪ੍ਰਦਾਨ ਕੀਤਾ ਜਿਸ ਦਾ ਅਭਾਵ ਬੋਧ ਸਮਾਜ ਦੀ ਵੱਡੀ ਕਮਜ਼ੋਰੀ ਸਿਧ ਹੋਈ

ਸੀ। ਫੇਰ ਇਹ ਉਪਦੇਸ਼ ਦਿਤਾ ਕਿ ਭਾਵੇਂ ਸੰਸਾਰ ਅਸਾਰ, ਸਦਾ ਨਾ ਰਹਿਣ ਵਾਲਾ ਹੈ, ਪਰ ਇਸ ਦਾ ਤ੍ਰਿਸਕਾਰ ਤਿਆਗ ਮੁਕਤੀ ਦਾ ਸਾਧਨ ਨਹੀਂ ਹੈ ਸਗੋਂ ਸੰਸਾਰਕ ਵਾਤਾਵਰਣ ਵਿਚ ਵਿਚਰ ਕੇ ਉਸ ਸਮਾਜ ਦੀ ਸੇਵਾ ਉਨਤੀ, ਜਿਸ ਸਮਾਜ ਦਾ ਕਿ ਮਨੁੱਖ ਅੰਗ ਹੈ, ਹੀ ਮੁਕਤੀ ਦਾ ਪ੍ਰਮਾਣੀਕ ਸਾਧਨ ਹੈ ਕਿਉਂ ਜੁ ਸੰਸਾਰ ਅਸਥਿਰ ਹੈ ਪਰ ਅਸਤਯ ਨਹੀਂ, ਅਨਿਤ ਇਸ ਦਾ ਆਧਾਰ ਨਹੀਂ ਅਨਿਤ ਇਸ ਦਾ ਰੂਪ ਹੈ। 'ਆਪ ਸਤ ਕੀਆ ਸਭ ਸਤ।' "ਬੂਝਨਹਾਰ ਕੋ ਸਤ ਸਭ ਹੋਇ।" "ਸੇਵਾ ਕਰਤ ਹੋਇ ਨਿਹਕਾਮੀ। ਤਾਂ ਕੋ ਹੋਤ ਪ੍ਰਾਪਤ ਸੁਆਮੀ।" ਇਸ ਲਈ ਉਚਿਤ ਹੈ ਕਿ ਸਿੱਖ, ਸ੍ਰੇਸ਼ਟ, ਵਿਵੇਕਵਾਨ, ਵਿਚਾਰਸ਼ੀਲ ਮਨੁੱਖ ਭਰਪੂਰ ਸਮਾਜਕ ਜੀਵਨ, ਰਾਜਨੀਤਕ ਖੇਤਰ ਵਿਚ ਜੀਵੇ ਅਤੇ ਇਉਂ ਮੁਕਤੀ ਪ੍ਰਾਪਤ ਕਰੇ। ਖਾਲਸਾ ਰਾਜ ਦੀ ਸਥਾਪਤੀ ਦਾ ਇਹੋ ਰਹੱਸਯ ਹੈ, ਹਨੇ ਹਨੇ ਮੀਰੀ, ਮੁਲਕਗੀਰੀ, ਦੂਜਿਆਂ ਉਤੇ ਰਾਜ ਕਰਨਾ ਨਹੀਂ। ਮੰਤਵ ਸੇਵਾ ਹੈ ਕਿਉਂਜ ਸੇਵਾ ਹੀ ਮੁਕਤੀ ਦਾ ਪ੍ਰਮਾਣੀਕ ਸਾਧਨ ਹੈ। ਬਿਨਾਂ ਸੇਵਾ ਭਾਵ ਤੋਂ ਰਾਜ ਕਰਨਾ, ਧੱਕਾ ਅਤੇ ਅਨਿਯਾਂ ਹੈ ਅਤੇ ਹਉਮੈਂ ਦੀ ਬ੍ਰਿਧੀ ਕਰਨਾ ਹੈ ਅਤੇ ਇਹ ਸਭ ਕੁਝ ਸਬ ਦੁੱਖ ਹੈ।

ਇਉਂ ਸਿੱਖ ਗੁਰੂਆਂ ਨੇ ਗੌਤਮ ਬੁੱਧ ਦੇ ਤ੍ਰੀ-ਸਿਧਾਂਤ ਦੀ ਵਿਆਖਿਆ ਭਾਸ਼ ਕੀਤੀ ਇਸ ਪ੍ਰਯੋਜਨ ਨਾਲ ਕਿ ਬੁੱਧ ਮੱਤ ਦੀਆਂ ਰੁਚੀਆਂ ਜਿਨਾਂ ਮਹਾਨ ਤੇ ਸਰਵ ਪ੍ਰਿਯ ਬ੍ਰਹਮ ਵਿਹਾਰਾਂ ਦਾ ਸੰਚਾਰ, ਮਨੁੱਖੀ ਸਮਾਜ ਅਤੇ ਮਨੁੱਖੀ ਆਤਮਾ ਵਿਚ ਕਰਦੀਆਂ ਹਨ ਉਹਨਾਂ ਦੀ ਰਾਖੀ, ਸੰਭਾਲ ਦਾ ਪੱਕਾ ਪ੍ਰਬੰਧ ਭੀ ਉਹੋ ਸਮਾਜ ਕਰ ਸਕੇ, ਜੋ ਕਿ ਇਹਨਾਂ ਬ੍ਰਹਮ ਵਿਹਾਰਾਂ, ਮੈਤ੍ਰਯ ਕਰੁਣਾ, ਮੁਦਿਤਾ, ਉਪੇਕਸ਼ਾ ਦਾ ਧਾਰਨੀ ਅਤੇ ਵਾਹਨ ਹੈ।

*ਇਹੋ ਖਾਲਸਾ ਪੰਥ ਹੈ।*

ਖਾਲਸਾ ਪੰਥ ਦੀ ਅੰਤਮ ਰੂਪ ਰੇਖਾ ਬੰਨ੍ਹਣ ਵੇਲੇ ਗੁਰੂ ਗੋਬਿੰਦ ਸਿੰਘ ਨੇ ਗੌਤਮ ਬੁੱਧ ਅਤੇ ਬੋਧੀ ਸੰਘ ਦੀ ਰਹੁਰੀਤ ਦੀ ਸਪਸ਼ਟ ਪਰ ਬਿਨਾਂ ਨਾਮ ਲਏ ਦੇ ਸਿਧੀ ਸ਼ੋਭਾ ਕੀਤੀ। ਜਿਵੇਂ ਸਾਰਨਾਥ ਵਿਚ ਧਰਮਚੱਕਰ ਦਾ ਪ੍ਰਾਰੰਭ ਕਰਨ ਸਮੇਂ ਗੌਤਮ ਬੁੱਧ ਨੇ ਬੋਧੀ ਸੰਘ ਦੀ ਨੀਂਹ ਪੰਜ ਭਿੱਖੂ ਦੀਖਤ ਕਰਕੇ ਰੱਖੀ ਸੀ, ਇਵੇਂ ਹੀ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਪੰਥ ਦੀ ਨੀਂਹ ਪੰਜ ਪਿਆਰੇ ਥਾਪ ਕੇ ਰੱਖੀ। ਬੁੱਧ ਮੱਤ ਅਤੇ ਸਿੱਖ ਮੱਤ ਦਾ ਸਾਂਝਾ ਸਿਧਾਂਤ ਹੈ ਕਿ ਮਨੁੱਖੀ ਸਭਯਤਾ ਅਤੇ ਸਮਾਜਕ ਉਨਤੀ ਦੀ ਰਹਨੁਮਾਈ ਤੇ ਰਖਸ਼ਾ ਵਿਯਕਤੀ ਨਹੀਂ ਸਗੋਂ ਪੰਚਾਯਤ ਕਰੇ। ਇਹ ਉਹੋ ਸਮੱਸਿਯਾ ਹੈ ਜੋ ਅਜਕਲ ਵਿਯਕਤੀਵਾਦ (Cult of Personality) ਤੇ ਸਮਾਜਵਾਦ (Collective Leadership) ਦੇ ਰੂਪ ਵਿਚ ਆਧੁਨਿਕ ਚਿੰਤਕਾਂ ਦਾ ਮਨ ਟੁੰਬ ਰਹੀ ਹੈ। ਗੁਰੂ ਨਾਨਕ ਨੇ ਹੀ ਗੌਤਮ ਬੁੱਧ ਦੀ ਰੀਸ ਕਰਕੇ ਸ਼੍ਰੇਸ਼ਟ ਧਰਮ ਪ੍ਰਾਇਣ ਪੁਰਸ਼ਾਂ ਦੀ ਜਥੇਬੰਦੀ ਨੂੰ ਸੰਗਤ ਦਾ ਨਾਮ ਦੇ ਦਿਤਾ ਸੀ ਜੋ ਕਿ ਸੰਘ ਦਾ ਹੀ ਅਪਭ੍ਰੰਸ਼ ਰੂਪ ਹੈ। ਮਹਾਂ ਪ੍ਰੀਨਿਬਾਨਸੂਤ ਵਿਚ ਜੋ ਬਚਨ ਗੌਤਮ ਬੁੱਧ ਦੇ ਅੰਤਮ ਸਮੇਂ ਕਹੇ ਹੋਏ ਅੰਕਤ ਹਨ ਕਿ ਬੁੱਧ ਦੇ ਉਪਦੇਸ਼ ਹੀ ਬੁੱਧ ਦਾ ਸ਼ੁੱਧ ਰੂਪ ਹਨ ਅਤੇ ਸੰਘ ਹੀ ਉਹਨਾਂ ਦਾ ਵਾਹਨ ਹੈ, ਇਨ ਬਿਨ ਉਹੋ ਹਨ, ਜੋ ਗੁਰੂ ਗੋਬਿੰਦ ਸਿੰਘ ਨੇ ਆਪਣੇ ਸਚਖੰਡ ਗਮਨ ਸਮੇਂ ਨਾਂਦੇੜ ਵਿਚ ਉਚਾਰਨ ਕੀਤੇ, "ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।" ਬੋਧੀ ਵਿਚਾਰਧਾਰਾ, ਸ਼ਿਲਪ, ਮੂਰਤੀ ਕਲਾ ਆਦਿ ਵਿਚ ਜੋ ਚੱਕਰ ਦੇ ਚਿੰਨ੍ਹ ਦੀ ਮਹਾਨਤਾ ਤੇ ਗੌਰਵ ਹੈ ਉਹ ਸਭ ਜਾਣਦੇ ਹਨ। ਖਾਲਸੇ ਦੇ ਰਾਜਸੀ ਚਿੰਨ੍ਹਾਂ ਅਤੇ ਪਹਿਰਾਵੇ ਵਿਚ ਵੀ

ਚੱਕਰ ਇਕ ਖਾਸ ਅਸਥਾਨ ਰਖਦਾ ਹੈ। ਕੇਵਲ ਸੰਸਕ੍ਰਿਤ ਹੀ ਦੇਵਬਾਣੀ ਨਹੀਂ ਜਿਸ ਵਿਚ ਕਿ ਸੱਤਯ ਧਰਮ ਦੇ ਸਿਧਾਂਤ ਅੰਕਤ ਹਨ ਤੇ ਅੰਕਤ ਕੀਤੇ ਜਾ ਸਕਦੇ ਹਨ। ਹਰ ਲੋਕ ਪ੍ਰਿਯ ਬਾਣੀ ਅਤੇ ਹਰ ਲਿਪੀ ਜਿਸ ਨੂੰ ਸਰਵ ਸਾਧਾਰਣ ਲੋਕ ਵਰਤਦੇ ਹੋਣ ਸਤਯ ਧਰਮ ਦੇ ਸਿਧਾਂਤਾਂ ਨੂੰ ਅੰਕਤ ਅਤੇ ਪ੍ਰਚਾਰ ਕਰਨ ਦੇ ਯੋਗ ਹੈ, ਇਹ ਬੁਨਿਆਦੀ ਵਿਚਾਰ ਗੌਤਮ ਬੁੱਧ ਦਾ ਸੀ। ਸਿੱਖ ਗੁਰੂਆਂ ਨੇ ਇਸੇ ਵਿਚਾਰ ਨੂੰ ਅਪਣਾਇਆ ਅਤੇ ਇਸ ਦਾ ਭਰਪੂਰ ਪ੍ਰਚਾਰ ਕੀਤਾ, ਜਿਸ ਕਾਰਣ ਬ੍ਰਾਹਮਣੀ ਮੱਤ ਦੀਆਂ ਸ਼ਕਤੀਆਂ ਦਾ ਕਰੋਪ ਸਿੱਖਾਂ ਉਤੇ ਵਾਰਦ ਹੋਇਆ, ਜੋ ਕਿ ਅੱਜ ਤਕ ਉਗਰ ਰੂਪ ਵਿਚ ਪ੍ਰਚੰਡ ਹੈ। ਪੰਜਾਬ ਦੀ ਅੱਜ ਦੀ ਭਾਸ਼ਾ ਸੱਮਸਿਯਾ, ਇਹੋ ਕਰੋਪ, ਆਪਣੇ ਰਾਜਮਦ ਬਹੁਸੰਖਿਆ ਮਦ ਨਾਲ ਸਰਸ਼ਾਰ ਸਿੱਖਾਂ ਅਤੇ ਸਿੱਖੀ ਉਤੇ ਆਕ੍ਰਮਣ ਕਰ ਰਿਹਾ ਹੈ।

ਇਹ ਅਤੇ ਹੋਰ ਅਨੇਕ ਨੁਕਤੇ ਅਤੇ ਸਿੱਖ ਪੰਥ ਦੀ ਰੂਪ ਰੇਖਾ ਅਜੇਹੇ ਹਨ ਜਿਨ੍ਹਾਂ ਨੂੰ ਗੌਹ ਨਾਲ ਦੇਖਿਆਂ, ਖਾਲਸਾ ਪੰਥ ਅਤੇ ਸਿੱਖ ਮੱਤ, ਗੌਤਮ ਬੁੱਧ ਅਤੇ ਬੁੱਧ ਮੱਤ ਦੇ ਸਿਧਾਂਤਾਂ ਉਪਦੇਸ਼ਾਂ ਦਾ ਪੁਨਰ ਜੀਵਨ ਅਤੇ ਸ਼ੋਧਤ ਰੂਪ ਸਹੀ ਹੋ ਆਉਂਦਾ ਹੈ।

ਮਹਾਨ ਆਤਮਾ, ਗੌਤਮ ਬੁੱਧ ਨੂੰ ਮੇਰਾ ਪ੍ਰਨਾਮ ਹੈ।

# ਮਨਸੂਰ

ਥੋੜ੍ਹਾ ਸਮਾਂ ਪਹਿਲਾਂ ਮੈਂ ਇਕ ਪ੍ਰਸਿੱਧ ਮਾਸਕ ਰਸਾਲੇ ਵਿਚ ਪੜ੍ਹਿਆ ਸੀ ਕਿ ਮਨਸੂਰ ਨੂੰ ਪੱਥਰ ਮਾਰ-ਮਾਰ ਕੇ ਮਾਰ ਦਿੱਤਾ ਗਿਆ ਸੀ।

ਇਥੇ ਮੈਂ ਮਾਨਵੀ ਇਤਿਹਾਸ ਦੇ ਉਸ ਸ੍ਰੇਸ਼ਠ ਵਿਅਕਤੀ ਦੀ ਜੀਵਨ-ਗਾਥਾ ਕਹਿਣ ਲੱਗਾ ਹਾਂ ਜਿਸ ਦੀ ਮੌਤ ਪੱਥਰ ਮਾਰਨ ਨਾਲ ਨਹੀਂ ਸੀ ਹੋਈ ਪਰੰਤੂ ਜਿਸ ਨੂੰ ਅਕਹਿ ਅਮਾਨਵੀ ਤਸੀਹੇ ਦੇ ਕੇ ਮਾਰਿਆ ਗਿਆ ਸੀ। ਉਸ ਦਾ ਕਸੂਰ ਇਹੋ ਸੀ ਕਿ ਉਹ ਪਰਮਾਤਮਾ ਦੇ ਦਰਸ਼ਨ ਦਾ ਤਾਂਘੀ ਸੀ।

ਇਸਲਾਮੀ ਰਹੱਸਵਾਦ, ਜਿਸ ਨੂੰ ਸੂਫ਼ੀਵਾਦ ਵੀ ਕਿਹਾ ਜਾਂਦਾ ਹੈ, ਦਾ ਪਿਛੋਕੜ ਕਈ ਵਾਰ ਈਸਾਈ ਧਰਮ ਨਾਲ ਜੋੜਿਆ ਜਾਂਦਾ ਹੈ ਤੇ ਕਈ ਵਾਰ ਬੁੱਧ ਧਰਮ, ਹਿੰਦੂ ਧਰਮ ਅਤੇ ਪਾਰਸੀ ਧਰਮ ਨਾਲ ਪਰੰਤੂ ਮੁਸਲਮਾਨ ਰਹੱਸਵਾਦੀਆਂ ਨੇ ਸੂਫ਼ੀਵਾਦ ਨੂੰ ਹਮੇਸ਼ਾ ਕੁਰਾਨ ਅਤੇ ਹਦੀਸ ਉਤੇ ਆਧਾਰਤ ਮੰਨਿਆ ਹੈ ਅਤੇ ਉਹ ਕਿਸੇ ਗ਼ੈਰ-ਇਸਲਾਮੀ ਸ੍ਰੋਤ ਦਾ ਕੋਈ ਪ੍ਰਭਾਵ ਸੂਫੀਵਾਦ ਉਪਰ ਸਵੀਕਾਰ ਨਹੀਂ ਕਰਦੇ। ਇਹ ਸੋਚ ਵਿਸ਼ੇਸ਼ ਕਰ ਕੇ ਮਨਸੂਰ ਦੀ ਮੌਤ ਤੋਂ ਮਗਰੋਂ ਵਧੇਰੇ ਹਾਵੀ ਰਹੀ ਹੈ।

ਕੁਰਾਨ ਅਕਸਰ ਪ੍ਰਤੀਕਾਤਮਕ ਹੈ, ਭਾਵੇਂ ਇਸ ਨੂੰ ਰਹੱਸਵਾਦੀ ਰੰਗਤ ਵੀ ਦਿੱਤੀ ਗਈ ਹੈ। ਕੁਰਾਨ ਵਿਚ ਇਕ ਮੁਸਲਮਾਨ ਦੀ ਪਰਿਭਾਸ਼ਾ ਇੰਝ ਦਿੱਤੀ ਗਈ ਹੈ: "ਜੋ ਅਦਿਖ ਪਰਮ ਸੱਤਾ ਵਿਚ ਵਿਸ਼ਵਾਸ ਕਰਦਾ ਹੈ ਉਹ ਹਰ ਰੋਜ਼ ਦੁਆ ਕਰਦਾ ਹੈ ਅਤੇ ਪਰਮਾਤਮਾ ਵੱਲੋਂ ਦਿੱਤੀ ਦਾਤ ਨੂੰ ਸਹੀ ਖਰਚ ਕਰਦਾ ਹੈ। (II.2)

ਅਦਿੱਖ ਸੱਤਾ ਬਾਰੇ ਕੁਰਾਨ ਦਾ ਕਹਿਣਾ ਹੈ ਕਿ ਇਹ ਤੁਹਾਡੀ ਆਪਣੀ ਆਤਮਾ ਹੈ : ਪਰਮਾਤਮਾ ਮਨੁੱਖ ਦੇ ਉਸ ਦੀ ਸਾਹ-ਰਗ ਨਾਲੋਂ ਵੀ ਵੱਧ ਨੇੜੇ ਹੈ।

ਪਰਮਾਤਮਾ ਮਨੁੱਖ ਦੇ ਇਨਾਂ ਨੇੜੇ ਹੈ ਜਿਨੀ ਉਸ ਦੇ ਦਿਲ ਨੂੰ ਖ਼ੂਨ ਦੇਣ ਵਾਲੀ ਨਾੜ ਵੀ ਨਹੀਂ। ਇਕ ਹੋਰ ਥਾਂ ਕੁਰਾਨ ਵਿਚ ਜੋਤਿ ਨੂੰ ਅਦਿੱਖ ਸੱਤਾ ਦਾ ਜ਼ਰੂਰੀ ਤੱਤ ਦਰਸਾਇਆ ਗਿਆ ਹੈ :

ਸੁਰਗ ਅਤੇ ਧਰਤੀ ਉਪਰ ਜੋਤਿ ਦਾ ਨਾਂ ਪਰਮਾਤਮਾ ਹੈ (XXIV35) ਇਹੋ ਸਿਧਾਂਤ

ਸਿਖ ਧਰਮ ਦੇ ਧਰਮ-ਗ੍ਰੰਥ, ਗੁਰੂ ਗ੍ਰੰਥ ਸਾਹਿਬ, ਵਿਚ ਇਝ ਦਰਸਾਇਆ ਗਿਆ ਹੈ :

ਸਭ ਮਹਿ ਜੋਤਿ ਜੋਤਿ ਹੈ ਸੋਇ

ਇਹਨਾਂ ਪਦਾਂ ਤੋਂ ਹੀ ਸੂਫ਼ੀ ਦਰਵੇਸ਼ਾ ਨੇ ਪਰਮ-ਸੱਤਾ ਦੇ ਸਮੂਹ ਜਗਤ ਦੇ ਰਚਨਹਾਰ ਅਤੇ ਉਸ ਅੰਦਰ ਵਿਦਮਾਨ ਸਰਬ ਈਸ਼ਵਰਵਾਦ ਦੇ ਸਿਧਾਂਤ ਅਤੇ ਸਮੂਹ ਰਚਨਾ ਅੰਦਰ ਰਚਨਹਾਰ  ਦੇ ਵਿਦਮਾਨ ਹੋਣ ਦੀ ਵਿਚਾਰਧਾਰਾ ਖੜੀ ਕੀਤੀ।

ਹਦੀਸ ਦੀ ਪ੍ਰਮਾਣਿਕਤਾ ਦੇ ਹੱਕ ਵਿਚ ਉਹ ਕੁਰਾਨ ਵਿਚੋਂ ਹੇਠ ਲਿਖੇ ਪਦ ਦਾ ਹਵਾਲਾ ਦਿੰਦੇ ਹਨ :

"ਅਸੀਂ ਤੁਹਾਡੇ ਲਈ ਤੁਹਾਡੇ ਵਿਚੋਂ ਹੀ ਇਕ ਪੈਗੰਬਰ ਭੇਜਿਆ ਹੈ। ਉਹ ਸਾਡੀ ਬਾਣੀ ਤੁਹਾਨੂੰ ਪੜ੍ਹ ਕੇ ਸੁਣਾਉਂਦਾ ਹੈ, ਤੁਹਾਨੂੰ ਪਾਵਨ ਕਰਦਾ ਹੈ, ਤੁਹਾਡੇ ਲਈ ਪਾਕ-ਪੁਸਤਕ ਦਾ ਗਿਆਨ ਪੜ੍ਹ ਕੇ ਸੁਣਾਉਂਦਾ ਹੈ ਅਤੇ ਤੁਹਾਨੂੰ ਉਹ ਸਭ ਗਿਆਨ ਦਿੰਦਾ ਹੈ ਜੋ ਪਹਿਲਾਂ ਤੁਹਾਡੇ ਪਾਸ ਨਹੀਂ।" (II.146)

ਇਸਲਾਮੀ ਰਹੱਸਵਾਦ, ਜਿਸ ਨੂੰ ਸੂਫ਼ੀਵਾਦ ਕਿਹਾ ਜਾਂਦਾ ਹੈ, ਦਾ ਆਰੰਭ ਬਜੀਦ ਨਾਲ ਹੁੰਦਾ ਹੈ ਜੋ 909 ਈ: ਵਿਚ ਫੌਤ ਹੋਇਆ। ਉਸ ਉਪਰੰਤ ਬਗਦਾਦ ਵਾਸੀ ਜ਼ੁਨੈਦ ਦਾ ਨਾਮ ਆਉਂਦਾ ਹੈ। ਉਸ ਦੇ ਜੀਵਨ ਬਾਰੇ ਕੋਈ ਬਹੁਤੀ ਜਾਣਕਾਰੀ ਉਪਲੱਬਧ ਨਹੀਂ ਹੈ ਹਾਲਾਂਕਿ ਉਹ ਆਪਣੇ ਸਮੇਂ ਦੇ ਹੋਰ ਸੂਫ਼ੀ ਸੰਤਾਂ ਨਾਲੋਂ ਵਧੇਰੇ ਸਤਿਕਾਰਿਤ ਸੀ। ਆਪਣੇ ਰਹੱਸਮਈ ਅਨੁਭਵਾਂ ਦਾ ਜ਼ਿਕਰ ਕਰਦੇ ਹੋਏ ਉਹਨਾਂ ਇਕ ਵਾਰ ਲਿਖਿਆ ਕਿ "ਇਹ ਲਗਾਤਾਰ ਬਲਦੀ ਅੱਗ ਦੀ ਲੋਅ ਦੀ ਤਰ੍ਹਾਂ ਹੈ, ਲਗਾਤਾਰ ਵਹਿੰਦੇ ਝਰਨੇ ਦੀ ਤਰ੍ਹਾਂ, ਇਕ ਨਿਰੰਤਰ ਖਿਲਾਅ ਜਿਸ ਵਿਚ ਕੋਈ ਪਹਿਚਾਣੀ ਵਸਤੂ ਨਜ਼ਰ ਨਹੀਂ ਆਉਂਦੀ, ਇਹ ਆਪਣੇ ਤੀਬਰ ਵੇਗ ਕਾਰਨ ਕਲਪਨਾ ਤੋਂ ਅਤੇ ਸਹਿਣਸ਼ੀਲਤਾ ਤੋਂ ਪਰ੍ਹੇ ਹੈ।"

ਰਹੱਸਮਈ ਅਨੁਭਵਾਂ ਦੇ ਹੋਣ ਦਾ ਇਹ ਬਿਆਨ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਅਜਿਹੇ ਕਈ ਬਿਆਨਾਂ ਦੀ ਤਰ੍ਹਾਂ ਹੈ। ਯੋਗ ਨਾਲ ਸੰਬੰਧਤ ਗ੍ਰੰਥਾਂ ਵਿਚ ਬਿਆਨ ਕੀਤੀ ਗਈ ਕੁੰਡਲਨੀ ਦੇ ਜਾਗਣ ਦੀ ਅਵਸਥਾ ਵੀ ਇਸ ਬਿਆਨ ਦੀ ਪ੍ਰੋੜ੍ਹਤਾ ਕਰਦੀ ਹੈ। ਕੁੰਡਲਨੀ ਦੇ ਜਾਗਣ ਨਾਲ ਜੀਵ ਦੀ ਹਉਮੈਂ ਆਪਣੇ ਸਵੈ-ਕੇਂਦ੍ਰਿਤ ਖੋਲ ਨੂੰ ਤੋੜ ਕੇ ਪਰਮ-ਸੱਤਾ ਨਾਲ ਇਕਮਿਕ ਹੋ ਜਾਂਦੀ ਹੈ।

880 ਈ. ਦੇ ਲਗਭਗ ਬਗਦਾਦ ਵਿਖੇ ਉਸ ਦੇ ਸਕੂਲ ਵਿਚ ਇਕ ਨੌਜਵਾਨ ਵਿਦਿਆਰਥੀ ਦਾਖ਼ਲ ਹੋਇਆ ਜਿਸ ਦਾ ਰਹੱਸਵਾਦ ਪ੍ਰਤੀ ਰੁਝਾਨ ਸੀ। ਇਹ ਸਿਖਿਆਰਥੀ ਅਤਿਅੰਤ ਸੁੰਦਰ ਵੀ ਸੀ। ਉਹ ਦੋ ਲਿਬਾਸ ਪਹਿਨਦਾ ਸੀ ਅਤੇ ਆਪਣੇ ਹੀ ਖਿਆਲਾਂ ਵਿਚ ਖੋਇਆ ਰਹਿੰਦਾ ਸੀ। ਜਦੋਂ ਉਹ ਪਹਿਲੀ ਵਾਰ ਜ਼ੁਨੈਦ ਅੱਗੇ ਪੇਸ਼ ਹੋਇਆ ਤਾਂ ਜ਼ੁਨੈਦ ਨੇ ਉਸ ਨੂੰ ਕਿਹਾ ਸੀ : "ਉਸ ਦੇ ਖ਼ੂਨ ਨਾਲ ਸੂਲੀ ਰੰਗੀ ਜਾਵੇਗੀ।"

ਇਸ ਨੌਜਵਾਨ ਵਿਦਿਆਰਥੀ ਦਾ ਨਾਂ ਸੀ ਮੁਗੀਥ ਅਲ-ਹੁਸੈਨ-ਬਿਨ-ਮਨਸੂਰ-ਬਿਨ-ਮੁਹੰਮਦ ਬਿਨ ਅਲ ਬੈਦਵੀ ਅਲ-ਹੱਲਾਜ (858-922 ਈ.)। ਉਹ ਜ਼ਰਤੁਸਤ ਦੇ ਫ਼ਾਰਸ ਦੇ ਇਕ ਨਾਗਰਿਕ ਪੈਰੋਕਾਰ ਦਾ ਪੋਤਰਾ ਸੀ ਅਤੇ ਅਲ-ਹੱਲਾਜ ਨਾਂ ਦੇ ਇਕ ਰੂੰ ਪਿੰਜਣ ਵਾਲੇ ਦਾ ਪੁੱਤਰ ਸੀ। ਉਸ ਦਾ ਜਨਮ ਫ਼ਾਰਸ ਪ੍ਰਾਂਤ ਦੇ ਅਲ-ਬੈਅਦਾ ਕਸਬੇ ਦੇ ਨੇੜੇ ਅਲ-ਤੂਰ ਵਿਖੇ ਹੋਇਆ। ਉਸ ਦੇ ਦਾਦਾ ਦਾ ਨਾਂ ਸਾਹਾਬੀ ਅਬੂ ਅਯੂਬ ਸੀ।

ਮਨਸੂਰ ਨੇ ਛੇ ਵਰ੍ਹੇ ਜੁਨੈਦ ਦੀ ਸ਼ਾਗਿਰਦੀ ਕੀਤੀ। ਉਪਰੰਤ ਮਨਸੂਰ ਮੱਕੇ ਦੀ ਜ਼ਿਆਰਤ ਹਿਤ ਚਲਾ ਗਿਆ। ਮੱਕਾ ਵਿਖੇ ਇਸਲਾਮ ਧਰਮ ਦੇ ਪਰਮ-ਪਵਿੱਤਰ ਸਥਾਨ ਕਾ'ਅਬਾ ਦੇ ਅੰਦਰਲੇ ਹਿੱਸੇ ਦੀ ਛਾਂ ਹੇਠ ਉਸ ਨੇ ਛੇ ਸਾਲ ਬਤੀਤ ਕੀਤੇ। ਇਨ੍ਹਾਂ ਛੇ ਸਾਲਾਂ ਦੌਰਾਨ ਉਹ ਇਸ ਸਥਾਨ ਤੋਂ ਬਿਲਕੁਲ ਨਹੀਂ ਹਿੱਲਿਆ ਸਿਵਾਇ ਕੁਦਰਤੀ ਹਾਜਤ ਪੂਰੀ ਕਰਨ ਦੇ ਨਮਾਜ਼ ਪੜ੍ਹਨ ਅਤੇ ਕਾ'ਅਬੇ ਦੀ ਪਰਿਕਰਮਾ ਕਰਨ ਦੇ। ਇਸ ਸਮੇਂ ਦੌਰਾਨ ਉਹ ਸੁੱਤਾ ਵੀ ਨਹੀਂ। ਕਦੇ ਕਦੇ ਉਸ ਨੂੰ ਊਂਘ ਜ਼ਰੂਰ ਆ ਜਾਂਦੀ। ਸਮੁੱਚੇ ਤੌਰ 'ਤੇ, ਉਹ ਅਰਬ ਵਰਗੇ ਮੁਲਕ ਦੇ ਮੌਸਮ ਦੀ ਔਖਿਆਈ ਤੋਂ ਪੂਰੀ ਤਰ੍ਹਾਂ ਬੇਪਰਵਾਹ ਰਿਹਾ। ਉਪਰੰਤ ਉਸ ਨੇ ਆਪਣੀ ਭਗਤੀ ਦੀ ਸਮਾਧੀ ਤੋੜੀ ਅਤੇ ਇਰਾਕ, ਫ਼ਾਰਸ, ਗੁਜਰਾਤ ਅਤੇ ਕਸ਼ਮੀਰ ਦਾ ਦੌਰਾ ਕੀਤਾ। ਉਪਰੰਤ ਉਹ ਭਾਰਤ ਅਤੇ ਚੀਨ ਦੇ ਨੇੜਲੇ ਖਿੱਤੇ ਵਿਚ ਵੀ ਗਿਆ। ਚੀਨ ਦੇ ਇਸ ਖਿੱਤੇ ਨੂੰ ਅੱਜ ਕੱਲ ਅਕਸਈ ਚਿਨ ਨਾਂ ਦਿੱਤਾ ਗਿਆ ਹੈ। ਇਹ ਬਹੁਤ ਵੱਡਾ ਪਰੰਤੂ ਉਜਾੜ ਖਿੱਤਾ ਏ ਜਿਹੜਾ 1842 ਈ. ਵਿਚ ਸਿੱਖਾਂ ਨੇ ਜਿੱਤ ਕੇ ਆਪਣੇ ਰਾਜ ਸਰਕਾਰ ਖਾਲਸਾ ਵਿਚ ਸ਼ਾਮਲ ਕਰ ਲਿਆ ਸੀ। ਇਹ ਖਿੱਤਾ ਹੁਣ ਚੀਨ ਦੇ ਕਬਜ਼ੇ ਅਧੀਨ ਹੈ ਅਤੇ ਇੰਝ ਇਹ ਭਾਰਤੀ ਇਲਾਕੇ ਵਿਚੋਂ ਬਾਹਰ ਹੈ। ਭਾਰਤ ਵਿਚ ਮਨਸੂਰ ਯੋਗ ਗੁਰੂਆਂ ਦੇ ਸੰਪਰਕ ਵਿਚ ਆਇਆ ਜਿਨ੍ਹਾਂ ਤੋਂ ਉਸ ਨੇ ਤੰਤ੍ਰ ਵਿੱਦਿਆ ਦਾ ਗਿਆਨ ਹਾਸਲ ਕੀਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਨੇ ਯੋਗ ਵਿੱਦਿਆ ਰਾਹੀਂ ਬਹੁਤ ਸਾਰੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ।

ਮਨਸੂਰ ਦੇ ਆਪਣੇ ਕਹਿਣ ਅਨੁਸਾਰ ਉਸ ਨੇ ਇਕ ਇਸਤਰੀ ਨੂੰ ਰੱਸੀ ਵਾਲਾ ਪ੍ਰਸਿੱਧ ਜਾਦੂ ਦਾ ਖੇਲ ਦਿਖਾਉਂਦੇ ਹੋਏ ਵੇਖਿਆ। ਇਹ ਉਹ ਜਾਦੂ ਦਾ ਖੇਲ ਹੈ ਜਿਸ ਦੇ ਗੁੱਝੇ ਰਹੱਸ ਅੱਜ ਕੱਲ ਭਾਰਤ ਦੀਆਂ ਜਾਦੂ ਪਰੰਪਰਾਵਾਂ ਵਿਚੋਂ ਪੂਰੀ ਤਰ੍ਹਾਂ ਅਲੋਪ ਹੋ ਚੁੱਕੇ ਹਨ। ਸੰਖੇਪ ਵਿਚ, ਇਹ ਰੱਸੀ ਵਾਲਾ ਜਾਦੂ ਦਾ ਖੇਲ ਇਸ ਤਰ੍ਹਾਂ ਖੇਲ੍ਹਿਆ ਜਾਂਦਾ ਸੀ :

ਸਭ ਤੋਂ ਪਹਿਲਾਂ ਜਾਦੂਗਰ ਆਪਣੇ ਜਾਦੂ ਦੇ ਖੇਲ ਦਾ ਸੰਦਰਭ ਦੱਸਣ ਹਿਤ ਇਕ ਮੁੱਢਲਾ ਪ੍ਰਵਚਨ ਦਿੰਦਾ। ਉਪਰੰਤ ਉਹ ਜੁੜੀ ਹੋਈ ਭੀੜ ਦੇ ਸਾਹਮਦੇ ਦਿਨ ਦੇ ਚਾਨਣ ਵਿਚ ਰੱਸੀ ਦਾ ਇਕ ਸਿਰਾ ਉਪਰ ਵੱਲ ਸੁੱਟਦਾ। ਇਹ ਰੱਸੀ ਉਪਰ ਅਸਮਾਨ ਵੱਲ ਅੱਗੇ ਵੱਧਦੀ ਜਾਂਦੀ ਜਦੋਂ ਤੱਕ ਕਿ ਇਸ ਦਾ ਉਪਰਲਾ ਸਿਰਾ ਮਾਨਵੀ ਨਜ਼ਰ ਤੋਂ ਓਹਲੇ ਨਾ ਹੋ ਜਾਂਦਾ। ਇੰਝ ਇਹ ਰੱਸੀ ਸਿਧੀ ਅਡੋਲ ਖੜ੍ਹੀ ਰਹਿੰਦੀ। ਫਿਰ ਜਾਦੂਗਰ ਦਾ ਸਹਾਇਕ ਸਾਥੀ ਇਸ ਰੱਸੀ ਨੂੰ ਫੜ ਕੇ ਅਸਮਾਨ ਵੱਲ ਨੂੰ ਚੜ੍ਹਨ ਲੱਗਦਾ। ਉਹ ਇੰਝ ਹਰਕਤਾਂ ਕਰਦਾ ਮਾਨੋਂ ਉਪਰ ਅਸਮਾਨ ਵਿਚ ਹੋ ਰਹੀ ਕਿਸੇ ਲੜਾਈ ਵਿਚ ਹਿੱਸਾ ਲੈ ਰਿਹਾ ਹੋਵੇ। ਇਸ 'ਲੜਾਈ' ਦੀਆਂ ਅਵਾਜ਼ਾਂ ਇਕੱਠੀ ਹੋਈ ਭੀੜ ਨੂੰ ਵੀ ਸੁਣਾਈ ਦਿੰਦੀਆਂ। ਉਪਰੰਤ ਉਪਰੋਂ ਇਸ ਰੱਸੀ ਰਾਹੀਂ ਅਸਮਾਨ ਵਿਚ ਚੜ੍ਹੇ ਵਿਅਕਤੀ ਦੇ ਵੱਢੇ ਹੋਏ ਅੰਗ, ਖ਼ੂਨ ਨਾਲ ਲਿਬੜੇ ਅਤੇ ਭਿਅੰਕਰ ਦ੍ਰਿਸ਼ ਪੇਸ਼ ਕਰਦੇ ਹੋਏ, ਇਕ ਇਕ ਕਰਕੇ ਧਰਤੀ ਉਪਰ ਡਿੱਗਣ ਲੱਗਦੇ। ਇਹ ਦ੍ਰਿਸ਼ ਦਰਸ਼ਕਾਂ ਨੂੰ ਪੂਰੀ ਤਰ੍ਹਾਂ ਦਹਿਲਾ ਦਿੰਦਾ। ਫਿਰ ਰੋਂਦਾ ਹੋਇਆ ਜਾਦੂਗਰ ਇਹਨਾਂ ਵੱਢੇ-ਟੁੱਕੇ ਅੰਗਾਂ ਨੂੰ ਇਕੱਠਾ ਕਰਦਾ ਅਤੇ ਇਕ ਟੋਕਰੀ ਹੇਠ ਰੱਖ ਦਿੰਦਾ। ਉਪਰੰਤ ਉਹ ਕੁਝ ਮੰਤ੍ਰਾਂ ਦਾ ਪਾਠ ਕਰਦਾ ਅਤੇ ਜਦ ਟੋਕਰੀ ਨੂੰ ਚੁੱਕਦਾ ਤਾਂ ਸਾਰੇ ਦਰਸ਼ਕ ਹੈਰਾਨ ਰਹਿ ਜਾਂਦੇ ਜਿਸ ਵਿਅਕਤੀ ਦਾ ਸਰੀਰ ਕੁਝ ਸਮਾਂ ਪਹਿਲਾਂ ਟੁਕੜੇ-ਟੁਕੜੇ

ਲਹੂ ਲੁਹਾਣ ਹੋਇਆ ਦਰਸ਼ਕਾਂ ਸਾਹਮਣੇ ਸੀ, ਹੁਣ ਉਹ ਟੋਕਰੀ ਦੇ ਹੇਠਾਂ ਤੋਂ ਜਿਉਂਦਾ-ਜਾਗਦਾ ਮੁਸਕਰਾਉਂਦਾ ਸਬੂਤਾ ਮਨੁੱਖ ਸਾਹਮਣੇ ਹੁੰਦਾ।

ਇਹ ਸੀ ਰੱਸੀ ਵਾਲਾ ਜਾਦੂ ਜਿਹੜਾ ਮਨਸੂਰ ਨੇ ਆਪਣੇ ਅੱਖੀਂ ਭਾਰਤ ਵਿਚ ਵੇਖਿਆ ਸੀ। ਇਹ ਜਾਦੂ ਦਾ ਖੇਡ ਇਕ ਇਸਤਰੀ ਨੇ 9ਵੀਂ ਸਦੀ ਦੇ ਅੰਤਲੇ ਵਰ੍ਹਿਆਂ ਵਿਚ ਕਿਸੇ ਦਿਨ ਖੇਡਿਆ ਸੀ। ਇਹੋ ਖੇਡ ਬਾਦਸ਼ਾਹ ਜਹਾਂਗੀਰ ਨੇ 16ਵੀਂ ਸਦੀ ਵਿਚ ਆਗਰਾ ਵਿਖੇ ਵੇਖਿਆ ਸੀ। ਇਸ ਗੱਲ ਦਾ ਜ਼ਿਕਰ ਬਾਦਸ਼ਾਹ ਨੇ ਆਪਣੀ ਰਚਨਾ 'ਤੁਜ਼ਕ' ਵਿਚ ਵੀ ਕੀਤਾ ਹੈ। ਉਸ ਤੋਂ ਬਾਅਦ ਸਾਡੇ ਪਾਸ ਕੋਈ ਤਸੱਲੀਬਖਸ਼ ਸਬੂਤ ਨਹੀਂ ਜਿਸ ਦੇ ਆਧਾਰ 'ਤੇ ਅਸੀਂ ਇਹ ਕਹਿ ਸਕੀਏ ਕਿ ਇਸ ਤੋਂ ਬਾਦ ਕਿਸੇ ਨੇ ਇਹ ਜਾਦੂ ਦਾ ਖੇਲ੍ਹ ਖੇਲ੍ਹਿਆ ਹੋਵੇ ਜਾਂ ਕਿਸੇ ਨੇ ਵੇਖਿਆ ਹੋਵੇ।

ਭਾਰਤ ਤੋਂ ਬਗ਼ਦਾਦ ਵਾਪਸ ਪਰਤਣ ਉਪਰੰਤ ਇਕ ਦਿਨ ਮਨਸੂਰ ਸ਼ਹਿਰ ਦੀ ਕਿਸੇ ਗਲੀ ਵਿਚੋਂ ਲੰਘ ਰਿਹਾ ਸੀ। ਮਨਸੂਰ ਨੇ ਹੱਥ ਵਧਾ ਕੇ ਖਿਲਾਅ ਵਿਚੋਂ ਇਕ ਸੇਬ ਤੋੜਿਆ। ਉਸ ਦੇ ਸਾਥੀ ਇਹ ਵੇਖ ਕੇ ਅਚੰਭਿਤ ਹੋ ਗਏ। ਉਹ ਕਹਿਣ ਲੱਗੇ ਕਿ ਮਨਸੂਰ ਨੇ ਇਹ ਸੇਬ ਜੰਨਤ ਦੇ ਇਕ ਦਰੱਖ਼ਤ ਤੋਂ ਤੋੜਿਆ ਹੈ। ਭਾਵੇਂ ਲੇਖਕ ਨੇ ਖੁਦ ਇਹ ਨਹੀਂ ਵੇਖਿਆ ਪਰ ਉਸ ਪਾਸ ਇਸ ਦੇ ਪੁਖਤਾ ਸਬੂਤ ਹਨ ਕਿ ਅੱਜ ਵੀ ਭਾਰਤ ਵਿਚ ਸਿਧੀਆਂ ਪ੍ਰਾਪਤ ਕੁਝ ਵਿਅਕਤੀ ਹਨ ਜਿਹੜੇ ਦਿਨ ਦੇ ਚਾਨਣ ਵਿਚ ਖਿਲਾਅ ਵਿਚੋਂ ਅਤੇ ਜਨਤਾ ਦੇ ਸਾਹਮਣੇ ਮਨ-ਚਾਹੀ ਵਸਤੂ ਹਾਸਲ ਕਰ ਸਕਦੇ ਹਨ। ਪਾਤੰਜਲੀ ਦੇ 'ਯੋਗ ਸੂਤ੍ਰ' (II.45) ਵਿਚ ਇਸ ਨੂੰ ਇਕ ਯੋਗੀ ਦੁਆਰਾ ਪ੍ਰਾਪਤ ਅੱਠ ਸਿਧੀਆਂ ਵਿਚੋਂ ਇਕ ਮੰਨਿਆ ਗਿਆ ਹੈ। ਯੋਗੀ ਇਹ ਸਿੱਧੀਆਂ ਲਗਾਤਾਰ ਲੋੜੀਂਦੀ ਸਾਧਨਾ ਉਪਰੰਤ ਪ੍ਰਾਪਤ ਕਰਦਾ ਹੈ। "ਮਨ-ਚਾਹੀਆਂ ਸਾਰੀਆਂ ਵਸਤਾਂ ਪੈਦਾ ਕਰਨਾ, ਕੋਈ ਵੀ ਚੀਜ਼ ਪੈਦਾ ਕਰ ਸਕਣ ਦੀ ਸ਼ਕਤੀ"। ਮਨਸੂਰ ਨੇ ਜਿਹੜਾ ਸੇਬ ਖਿਲਾਅ ਵਿਚ ਤੋੜਿਆ ਤਾਂ ਉਹ ਕੀੜੇ ਪੈਣ ਕਾਰਨ ਗਲ ਗਿਆ ਸੀ ਅਤੇ ਉਸ ਵਿਚ ਅਨੇਕਾਂ ਖੱਡਾਂ ਨਜ਼ਰ ਆ ਰਹੀਆਂ ਸਨ। ਮਨਸੂਰ ਦਾ ਕਹਿਣਾ ਸੀ ਜੰਨਤ ਤੋਂ ਇਸ ਜਗਤ ਤੱਕ, ਦੇਵ ਲੋਕ ਤੋਂ ਮ੍ਰਿਤੂ ਲੋਕ ਤਕ ਪਹੁੰਚਿਆ ਸੇਬ ਦੀ ਇਹ ਦਸ਼ਾ ਹੋ ਗਈ ਸੀ।

ਹੌਲੀ ਹੌਲੀ ਬਹੁਤ ਸਾਰੇ ਪ੍ਰੌੜ ਲੋਕਾਂ ਨੇ ਇਸ ਵਿਲੱਖਣ ਸ਼ਖ਼ਸੀਅਤ ਨੂੰ ਧਿਆਨ ਨਾਲ ਵਾਚਣਾ ਆਰੰਭ ਕਰ ਦਿੱਤਾ। ਉਪਰੰਤ ਉਹ ਜਦੋਂ ਵੀ ਬਗਦਾਦ ਦੀਆਂ ਗਲੀਆਂ ਵਿਚੋਂ ਲੰਘਦਾ ਤਾਂ ਉਸ ਦੇ ਸਾਥੀਆਂ ਵਿਚ ਹਮੇਸ਼ਾ ਇਕ-ਦੋ ਲਿਖਾਰੀ ਮੌਜੂਦ ਰਹਿੰਦੇ। ਇਕ ਦਿਨ ਇਕ ਲਿਖਾਰੀ ਨੇ ਮਨਸੂਰ ਦੁਆਰਾ ਮਸਤੀ ਦੇ ਆਲਮ ਵਿਚ ਰੋਂਦੇ ਹੋਏ ਉਚਾਰੇ ਸ਼ਬਦਾਂ ਨੂੰ ਹੇਠ ਲਿਖੇ ਅਨੁਸਾਰ ਕਲਮਬੰਦ ਕਰ ਲਿਆ। ਇਸ ਸਮੇਂ ਮਨਸੂਰ ਸ਼ਹਿਰ ਦੇ ਮੁਖ ਬਜ਼ਾਰ ਵਿਚ ਘੁੰਮ ਰਿਹਾ ਸੀ :

**ਮੈਨੂੰ ਪਰਮਾਤਮਾ ਦੇ ਸਨਮੁਖ ਹੋਣ ਤੋਂ ਲੁਕਾ ਲਉ।**
**ਪਰਮਾਤਮਾ ਨੇ ਮੈਨੂੰ ਆਨੰਦ ਨਾਲ ਭਰ ਦਿੱਤਾ ਹੈ।**
**ਉਹ ਮੈਨੂੰ ਆਪਾ ਨਹੀਂ ਮੋੜਨ ਲੱਗਿਆ।**
**ਸੋ ਮੈਂ ਉਸ ਦੀ ਪ੍ਰਸੰਸਾ ਨਹੀਂ ਕਰ ਸਕਦਾ।**
**ਪਰਮਾਤਮਾ ਨੇ ਸਮੂਹ ਮਾਨਵਤਾ ਨੂੰ ਆਪਣੀ ਮਰਜ਼ੀ ਅਨੁਸਾਰ ਪੈਦਾ ਕੀਤਾ।**

ਜੇ ਉਹ ਮਾਨਵਤਾ ਦੇ ਸਨਮੁਖ ਚਮਕਦਾ ਹੈ ਜਾਂ ਖੁਦ ਨੂੰ ਲੁਕੋ ਕੇ ਰੱਖਦਾ ਹੈ
ਤਾਂ ਇਸ ਦਾ ਕਾਰਨ ਹੈ ਮਾਨਵਤਾ ਦੀ ਸਹਾਇਤਾ ਕਰਨੀ।
ਜੇ ਪਰਮਾਤਮਾ ਆਪਣੀ ਚਮਕ ਛੱਡ ਦੇਵੇ
ਤਾਂ ਸਾਰੇ ਉਸ ਦੀ ਹੋਂਦ ਤੋਂ ਇਨਕਾਰੀ ਹੋ ਜਾਣਗੇ
ਅਤੇ ਜੇ ਉਹ ਖੁਦ ਨੂੰ ਲੁਕੋ ਕੇ ਨਾ ਰਖੇ ਤਾਂ ਸਾਰੇ ਚੁੰਧਿਆ ਜਾਣਗੇ।
ਇਹੋ ਕਾਰਨ ਹੈ ਕਿ ਉਹ ਹਰ ਇਕ ਲਈ ਵੱਖ-ਵੱਖ ਹੈ।
ਮੇਰੇ ਲਈ ਪਰਮਾਤਮਾ ਦਾ ਕੋਈ ਪਰਦਾ ਨਹੀਂ।
ਇਥੋਂ ਤਕ ਕਿ ਮੇਰੇ ਅਤੇ ਪਰਮਾਤਮਾ ਵਿਚਕਾਰ
ਤਾਂ ਇਕ ਪਲਕ ਝਪਕਣ ਜਿੰਨਾ ਵੀ ਵਖਰੇਵਾਂ ਨਹੀਂ।
ਹੁਣ ਮੇਰੇ ਲਈ ਸ਼ਾਂਤੀ ਦਾ ਸਮਾਂ ਹੈ ਜਦੋਂ ਮੇਰੀ ਜੀਵਾਤਮਾ
ਉਹ ਪਰਮਾਤਮਾ ਵਿਚ ਖੋ ਜਾਵੇਗੀ।
ਮੇਰੀ ਦੇਹ ਉਸ ਦੀ ਸਰਬ-ਸਮਰਥਾ ਦੀ ਬਲਦੀ ਅਗਨ ਵਿਚ ਭਸਮ ਹੋ ਜਾਵੇਗੀ।
ਫਿਰ ਇਸ ਧਰਤੀ ਉਪਰ ਮੇਰੇ ਵਜੂਦ ਦਾ ਕੋਈ,
ਕੋਈ ਨਿਸ਼ਾਨ, ਕੋਈ ਚਿਹਰਾ, ਕੋਈ ਸ਼ਬਦ ਨਹੀਂ ਰਹਿ ਜਾਵੇਗਾ।

ਜਦ ਮਨਸੂਰ 50 ਵਰ੍ਹਿਆਂ ਦਾ ਹੋ ਗਿਆ ਤਾਂ ਉਹ ਅਲ-ਮਨਸੂਰ ਦੀ ਮਸੀਤ ਅੰਦਰ ਗਿਆ ਅਤੇ ਆਪਣੇ ਮਿੱਤਰ ਸ਼ਿਬਲੀ ਬਾਰੇ ਜਾਨਣਾ ਚਾਹਿਆ। ਇਸ ਮਿਤਰ ਦਾ ਨਾਂ ਹਮੇਸ਼ਾ ਲਈ ਉਸ ਦੇ ਨਾਂ ਨਾਲ ਜੁੜ ਗਿਆ ਹੈ। ਸ਼ਿਬਲੀ ਤੁਰਕੀ ਦਾ ਇਕ ਅਮੀਰਜ਼ਾਦਾ ਸੀ ਅਤੇ ਇਕ ਪ੍ਰਸਿਧ ਕਵੀ ਵੀ। ਜਦੋਂ ਮਨਸੂਰ ਨੂੰ ਸ਼ਹੀਦ ਕਰਨ ਦਾ ਫੈਸਲਾ ਹੋ ਗਿਆ ਤਾਂ ਮਾਰੇ ਜਾਣ ਤੋਂ ਪਹਿਲਾਂ ਉਸ ਨੂੰ ਬਗਦਾਦ ਸ਼ਹਿਰ ਦੀਆਂ ਗਲੀਆਂ ਵਿਚੋਂ ਜਲੂਸ ਦੀ ਸ਼ਕਲ ਵਿਚ ਲਿਜਾਇਆ ਗਿਆ। ਇਸ ਦੇ ਪਿਛੇ ਮਨੋਰਥ ਇਹ ਸੀ ਕਿ ਸਮੁੱਚੇ ਸ਼ਹਿਰ ਦੀ ਜਨਤਾ ਉਸ ਨੂੰ ਗੁਨਾਹਗਾਰ ਮੰਨ ਕੇ ਉਸ ਨੂੰ ਸਜ਼ਾ ਦੇਵੇ। ਸ਼ਾਹੀ ਹੁਕਮ ਅਨੁਸਾਰ ਹਰ ਦੇਖਣ ਵਾਲੇ ਨੇ ਮਨਸੂਰ ਦੇ ਪੱਥਰ ਮਾਰਨਾ ਸੀ। ਸ਼ਿਬਲੀ ਨੇ ਸ਼ਾਹੀ ਹੁਕਮ ਦੀ ਤਾਮੀਲ ਨਾ ਕੀਤੀ ਪਰੰਤੂ ਉਸ ਨੇ ਪੱਥਰ ਮਾਰਨ ਦੀ ਬਜਾਇ ਮਨਸੂਰ ਦੇ ਇਕ ਫੁੱਲ ਮਾਰਿਆ। ਫੁੱਲ ਦੇ ਵਜਦਿਆਂ ਹੀ ਮਨਸੂਰ ਜ਼ਾਰੋ-ਜ਼ਾਰ ਰੋਇਆ। ਮਨਸੂਰ ਨੂੰ ਦੁੱਖ ਇਸ ਗੱਲ ਦਾ ਸੀ ਕਿ ਘੱਟੋ ਘੱਟ ਸ਼ਿਬਲੀ ਨੂੰ ਤਾਂ ਇਸ ਅਧਿਆਤਮਕ ਰਹੱਸ ਬਾਰੇ ਪਤਾ ਹੋਣਾ ਚਾਹੀਦਾ ਸੀ ਅਤੇ ਇਸ ਲਈ ਉਸ ਨੂੰ ਮਨਸੂਰ ਦੇ ਫੁੱਲ ਵੀ ਨਹੀਂ ਮਾਰਨਾ ਚਾਹੀਦਾ ਸੀ।

ਮਨਸੂਰ ਦੇ ਜੀਵਨ ਦੇ ਆਖਰੀ ਪਲਾਂ ਬਾਰੇ ਇਹ ਗਾਥਾ ਸਾਡੇ ਤੀਕ ਪਹੁੰਚੀ ਹੈ। ਸ਼ਿਬਲੀ ਦਾ ਫੁੱਲ ਮਾਰਨਾ ਆਮ ਜਨਤਾ ਦੇ ਮਨਾਂ ਅੰਦਰ ਇਕ ਅਜਿਹੇ ਕਾਰਜ ਦਾ ਪ੍ਰਤੀਕ ਬਣ ਗਿਆ ਹੈ ਜਿਹੜਾ ਵਿਸ਼ੇਸ਼ ਤੌਰ 'ਤੇ ਅਸਹਿਣਸ਼ੀਲ ਹੋਵੇ, ਖਾਸ ਤੌਰ 'ਤੇ ਜਦੋਂ ਅਜਿਹੇ ਕਾਰਜ ਦੇ ਕਰਤਾ ਪਾਸੋਂ ਵਧੇਰੇ ਸਿਆਣਪ ਭਰਪੂਰ ਕਾਰਜ ਦੀ ਆਸ ਹੋਵੇ। ਸ਼ਿਬਲੀ ਦੇ ਸਾਹਮਣੇ ਪਹੁੰਚਦਿਆਂ ਮਨਸੂਰ ਨੇ ਸਿਰਫ਼ ਇਨਾ ਹੀ ਕਿਹਾ ; "ਅਨ-ਅਲ ਹੱਕ"।

ਅਖੀਰ ਮਨਸੂਰ ਅਲ-ਹੱਲਾਜ ਇਹੋ ਬਿਆਨ ਉਸ ਦੀ ਵਹਿਸ਼ੀਆਨਾ ਮੌਤ ਦੀ ਕਾਨੂੰਨੀ ਉਚਿਤਤਾ ਬਣਿਆ। ਇਸਲਾਮੀ ਸਮਾਜ ਵਿਚ ਇਸ ਬਿਆਨ ਦੇ ਇਹੋ ਅਰਥ

ਲਏ ਗਏ ਹਨ ਕਿ ਮਨਸੂਰ ਖੁਦ ਨੂੰ ਅੱਲਾਹ ਕਹਿੰਦਾ ਸੀ। ਇਹ ਗੰਭੀਰ ਗੁਨਾਹ ਸੀ ਅਤੇ ਇਸਲਾਮ ਦੇ ਧਰਮ-ਸਾਸ਼ਤਰ ਅਨੁਸਾਰ ਮਨੁੱਖ ਦੀ ਪਰਮਾਤਮਾ ਨਾਲ ਸਮਾਨਤਾ ਅਤੇ ਏਕਤਾ ਅਤਿ ਦਾ ਕੁਫ਼ਰ ਹੈ ਕਿਉਂਕਿ ਮਨੁੱਖ ਪਰਮਾਤਮਾ ਦੀ ਕਿਰਤ ਅਤੇ ਉਸ ਦਾ ਦਾਸ ਹੈ ਪਰੰਤੂ ਜੇਕਰ ਇਸ ਬਿਆਨ ਨੂੰ ਨਿਰਪੱਖ ਹੋ ਕੇ ਵਧੇਰੇ ਧੀਰਜ ਨਾਲ ਸਮਝਣ ਅਤੇ ਵਿਸ਼ਲੇਸ਼ਣ ਕਰਨ ਦਾ ਯਤਨ ਕੀਤਾ ਜਾਵੇ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਮਨਸੂਰ ਅਲ-ਹੱਲਾਜ ਉਪਨਿਸ਼ਦਾਂ ਦੇ ਇਸ-ਮਹਾਂਵਾਕ-ਅਹੰ ਬ੍ਰਹਮੰ-ਦਾ ਅਰਬੀ ਭਾਸ਼ਾ ਵਿਚ ਬਿਆਨ ਸੀ। ਇਸ ਤੋਂ ਇਹ ਭਾਵ ਬਿਲਕੁਲ ਨਹੀਂ ਨਿਕਲਦਾ ਕਿ ਉਹ ਪਰਮਾਤਮਾ ਨਾਲ ਸਮਾਨਤਾ ਜਾਂ ਸਮੁੱਚੀ ਇਕ-ਮਿਕਤਾ ਦਾ ਦਾਅਵਾ ਕਰ ਰਿਹਾ ਸੀ। ਇਸ ਦਾ ਭਾਵ ਤਾਂ ਇਹ ਸੀ ਕਿ ਮਨੁੱਖ ਆਪਣੇ ਤੱਤ ਰੂਪ ਵਿਚ ਪਰਮਾਤਮਾ ਦਾ ਹੀ ਇਕ ਅੰਸ਼ ਹੈ ਪਰੰਤੂ ਉਸ ਸਮੇਂ ਜਾਂ ਉਸ ਤੋਂ ਬਾਅਦ ਵੀ ਕੱਟੜਵਾਦੀ ਇਸਲਾਮ ਨੇ ਕਦੇ ਵੀ ਅਦ੍ਵੈਤ ਦੇ ਸਿਧਾਂਤ ਨੂੰ ਸਹੀ ਰੂਪ ਵਿਚ ਨਾ ਹੀ ਸਮਝਿਆ ਹੈ ਅਤੇ ਨਾ ਹੀ ਸਵੀਕਾਰਿਆ।

ਇਸ ਲਈ ਮੁਅਤਜ਼ਿਲਾ ਨਾਮੀ ਕਬੀਲੇ ਨੇ ਮਨਸੂਰ ਅਲ-ਹੱਲਾਜ ਨੂੰ ਕੁਫਰ ਦਾ ਦੋਸ਼ੀ ਕਰਾਰ ਦੇ ਦਿੱਤਾ। ਜ਼ਹੀਰੀਆ ਕਬੀਲੇ ਨੇ ਉਸ ਨੂੰ ਇਸਲਾਮ ਵਿਚੋਂ ਛੇਕ ਦਿੱਤੇ ਜਾਣ ਬਾਰੇ ਫ਼ਤਵਾ ਜਾਰੀ ਕਰ ਦਿੱਤਾ।

ਜਿਸ ਸਮੇਂ ਮਨਸੂਰ ਅਲ-ਹੱਲਾਜ ਨੇ ਇਹ ਜਾਨਲੇਵਾ ਬਿਆਨ ਦਿੱਤਾ ਉਸ ਸਮੇਂ ਸ਼ਿਬਲੀ ਦੇ ਪਾਸ ਕਾਫੀ ਸ਼ਾਗਿਰਦ ਮੌਜੂਦ ਸਨ। ਇੰਝ ਮਨਸੂਰ ਦੇ ਇਸ ਅਖੌਤੀ ਕੁਫਰ ਦੀ ਗੱਲ ਦੂਰ ਤੀਕ ਫੈਲ ਗਈ ਪਰੰਤੂ ਮਨਸੂਰ ਹਰ ਗੱਲੋਂ ਬੇਖੌਫ ਬਗਦਾਦ ਦੀਆਂ ਗਲੀਆਂ ਵਿਚ ਘੁੰਮਦਾ ਰਿਹਾ। ਇਸ ਦਾ ਕਾਰਨ ਸ਼ਾਇਦ ਇਹ ਸੀ ਕਿ ਖ਼ਲੀਫਾ ਅਲ-ਮਕੱਤਦਿਰ ਅਤੇ ਵਜ਼ੀਰ ਹਮੀਦ ਦੀ ਮਾਤਾ, ਰਾਣੀ ਸ਼ਗ਼ਾਬ, ਮਨਸੂਰ ਦੇ ਹੱਕ ਵਿਚ ਸੀ ਅਤੇ ਉਸ ਦਾ ਸਤਿਕਾਰ ਕਰਦੀ ਸੀ। ਇਹ ਵਜ਼ੀਰ ਹਮੀਦ ਹੀ ਸੀ ਜਿਸ ਨੇ ਬਾਅਦ ਵਿਚ ਮਨਸੂਰ ਨੂੰ ਸੱਤ ਮਹੀਨੇ ਚੱਲੇ ਮੁਕੱਦਮੇ ਤੋਂ ਬਾਦ ਮੌਤ ਦੀ ਸਜ਼ਾ ਦਿੱਤੀ ਸੀ। ਇਹ ਮੁਕੱਦਮਾ ਮਲਿਕੀ ਨਾਂ ਦੇ ਕਬੀਲੇ ਦੇ ਕਾਜ਼ੀ ਅਬੂ ਉਮਰ ਦੁਆਰਾ ਜਾਰੀ ਕੀਤੇ ਗਏ ਇਕ ਫ਼ਤਵੇ ਦੇ ਆਧਾਰ ਤੇ ਚਲਿਆ ਸੀ। ਖਲੀਫਾ ਦੇ ਦਰਬਾਰ ਦੇ ਬਹੁਤ ਸਾਰੇ ਉੱਚ ਅਧਿਕਾਰੀ ਅਤੇ ਦਰਬਾਰੀ ਵੀ ਮਨਸੂਰ ਅਲ-ਹੱਲਾਜ ਨੂੰ ਬਹੁਤ ਸਤਿਕਾਰ ਦਿੰਦੇ ਸਨ।

ਇਸ ਸਟੇਜ ਉਪਰ ਮਨਸੂਰ ਦੀ ਸਾਧਨਾ ਅਤੇ ਭਗਤੀ ਨੇ ਉਸ ਨੂੰ ਪ੍ਰਪੱਕ ਕਰਵਾ ਦਿੱਤਾ ਸੀ ਕਿ ਉਸ ਵਾਸਤੇ ਪਰਮਾਤਮਾ ਦੀ ਖਾਤਰ ਜਾਨ ਦੇਣੀ ਜ਼ਰੂਰੀ ਬਣ ਗਈ ਹੈ। ਇਹ ਉਹੀ ਸੱਚਾਈ ਹੈ ਜਿਸ ਦਾ ਗੁਰੂ ਗ੍ਰੰਥ ਸਾਹਿਬ ਵਿਚ ਵੀ ਬਿਆਨ ਕੀਤਾ ਗਿਆ ਹੈ ਅਤੇ ਜਿਹੜੀ ਸਿਖ ਇਤਿਹਾਸ ਦਾ ਇਕ ਅੰਗ ਬਣ ਗਈ ਹੈ। ਇਹ ਸੱਚ ਸਹੀ ਸਿੱਖੀ ਮਾਰਗ ਉਪਰ ਸਫ਼ਲਤਾ ਸਹਿਤ ਵਿਚਰਨਾ ਸਿੱਖਣ ਵਾਸਤੇ ਇਕ ਸ਼ਰਤ ਹੈ। ਇਹ ਸੱਚ ਹੈ : ਜੀਵਤਿਆ ਮਰ ਰਹੀਐ।

ਜਦੋਂ ਮਨਸੂਰ ਅਲ-ਹੱਲਾਨ ਨੇ ਆਪਣੇ ਸਹਿਜ-ਗਿਆਨ ਨੂੰ ਮਾਨਸਿਕ ਚਿੰਤਨ ਅਤੇ ਸਮਝ ਦੇ ਪੱਧਰ ਉਪਰ ਬਿਆਨ ਕਰਨ ਦਾ ਯਤਨ ਕੀਤਾ ਤਾਂ ਉਸ ਨੇ ਧਰਮ ਦੇ ਮਾਰਗ ਉਪਰ ਸਹੀ ਵਿਚਰਨ ਦੇ ਢੰਗ ਦੀ ਅੰਤਹੀਣ ਸਚਾਈ ਦੀ ਵੀ ਵਿਆਖਿਆ ਕਰ ਦਿੱਤੀ। ਉਸ ਦਾ ਹੁਣ ਵਿਸ਼ਵਾਸ ਬਣ ਗਿਆ ਕਿ ਉਸ ਲਈ ਹੁਣ ਖੁਦ ਨੂੰ ਪਰਮਾਤਮਾ

ਅੱਗੇ ਕੁਰਬਾਨ ਕਰਨਾ ਜ਼ਰੂਰੀ ਹੈ। ਇਹ ਈਸਾ ਮਸੀਹ ਦੀ ਉਦਾਹਰਣ ਉਪਰ ਚੱਲਣ ਵਾਂਗ ਸੀ ਤਾਂ ਜੋ ਉਹ ਸਰਵ ਉੱਚ ਆਨੰਦ ਦੇ ਪਲ ਦੌਰਾਨ ਪਰਮਾਤਮਾ ਵਿਚ ਅਭੇਦ ਹੋ ਜਾਵੇ। ਆਪਣੇ ਮਨ ਅੰਦਰ ਇਸ ਵਿਸ਼ਵਾਸ ਨੂੰ ਪੱਕਾ ਕਰਕੇ ਇਕ ਦਿਨ ਉਹ ਅਲ-ਮਨਸੂਰ ਦੀ ਮਸੀਤ ਅੰਦਰ ਦਾਖ਼ਲ ਹੋ ਗਿਆ ਅਤੇ ਉਥੇ ਇਕੱਤਰ ਸਮੂਹ ਨੂੰ ਇਸ ਤਰ੍ਹਾਂ ਮੁਖਾਤਿਬ ਹੋਇਆ :-

ਅੱਲਾ ਨੇ ਮੇਰਾ ਖ਼ੂਨ ਤੁਹਾਡੇ ਲਈ ਕਾਨੂੰਨ ਦਾ ਅਨੁਸਾਰੀ ਬਣਾ ਦਿੱਤਾ ਹੈ। ਇਸ ਲਈ ਮੈਨੂੰ ਮਾਰੋ।

ਜਦੋਂ ਪਾਸ ਖੜ੍ਹੇ ਇਕ ਵਿਅਕਤੀ ਨੇ ਉਸ ਨੂੰ ਪੁੱਛਿਆ ਕਿ ਉਹ ਉਸ ਨੂੰ ਕਿਉਂ ਮਾਰਨ ਤਾਂ ਉਸ ਨੇ ਉਤਰ ਦਿੱਤਾ :

"ਤਾਂ ਜੋ ਮੈਨੂੰ ਸ਼ਾਂਤੀ ਪ੍ਰਾਪਤ ਹੋ ਜਾਵੇ ਅਤੇ ਤੁਹਾਨੂੰ ਧਰਮ ਦੇ ਸਿਪਾਹੀ ਹੋਣ ਦਾ ਰੁਤਬਾ; ਤੁਸੀਂ ਅਲ-ਗਾਜ਼ੀ ਬਣ ਸਕੋ ਅਤੇ ਮੈਂ ਇਕ ਸ਼ਹੀਦ"। ਪਰੰਤੂ ਮਸੀਤ ਵਿਚ ਇਕੱਤਰ ਸਮੂਹ ਵਿਚੋਂ ਕੋਈ ਵੀ ਵਿਅਕਤੀ ਉਸ ਨੂੰ ਮਾਰਨਾ ਨਹੀਂ ਸੀ ਚਾਹੁੰਦਾ।

ਖ਼ਲੀਫ਼ਾ ਦੇ ਪ੍ਰਾਂਤ ਵਿਚ ਉਸ ਨੂੰ ਮਾਰਨ ਦੀ ਇਛਾ ਪੂਰੀ ਤਰ੍ਹਾਂ ਗੈਰ ਹਾਜ਼ਰ ਜਾਂ ਅਲੋਪ ਵੀ ਨਹੀਂ ਸੀ।

ਖ਼ਲੀਫ਼ਾ ਅਧੀਨ ਨਾਗਰਿਕਾਂ ਵਿਚੋਂ ਹੰਬਲ ਨਾ ਦਾ ਇਕ ਕਬੀਲਾ ਸਭ ਤੋਂ ਵੱਧ ਕੱਟੜ ਸੀ। ਇਹ ਲੋਕ ਅਹਿਮਦ ਇਬਨ ਹੰਬਲ (780-855) ਨਾਮੀ ਕੱਟੜ ਧਾਰਮਿਕ ਅਧਿਆਪਕ ਦੇ ਪੈਰੋਕਾਰ ਸਨ। ਹੰਬਲ ਦਾ ਮੰਨਣਾ ਸੀ ਇਤਿਹਾਦ ( ਮਨੁੱਖ ਦੀ ਪਰਮਾਤਮਾ ਨਾਲ ਏਕਤਾ) ਦਾ ਸੰਕਲਪ ਸਭ ਤੋਂ ਵੱਡਾ ਤੇ ਗੰਭੀਰ ਕੁਫ਼ਰ ਸੀ। ਇਸੇ ਹੰਬਲ ਨੇ ਪਹਿਲੀ ਵਾਰ ਪੈਗੰਬਰ ਮੁਹੰਮਦ ਦੇ ਕਥਨਾਂ ਨੂੰ ਇਕੱਤਰ ਕੀਤਾ ਅਤੇ ਇਸ ਸੰਗ੍ਰਹਿ ਨੂੰ ਹਦੀਸ ਦਾ ਨਾਂ ਦਿੱਤਾ। ਉਸੇ ਸਮੇਂ ਤੋਂ ਹੀ ਹਦੀਸ ਮੁਸਲਮਾਨ ਕਾਨੂੰਨ-ਸ਼ਾਸਤਰ ਦਾ ਇਕ ਪ੍ਰਮਾਣਿਕ ਅਤੇ ਛੇਕੜਲਾ ਸ੍ਰੋਤ ਮੰਨੀ ਜਾਂਦੀ ਹੈ।



ਇਥੇ ਅਲ-ਹੱਲਾਜ ਅਤੇ ਬਾਬਾ ਗੁਰਬਖਸ਼ ਸਿੰਘ ਦੇ ਜੀਵਨ ਦੀਆਂ ਦੋ ਘਟਨਾਵਾਂ ਨੂੰ ਤੁਲਨਾਤਮਕ ਤੌਰ ਤੇ ਪੇਸ਼ ਕਰਨਾ ਵਾਜ਼ਬ ਹੋਵੇਗਾ। ਮਨਸੂਰ ਅਲ-ਹੱਲਾਜ ਨੇ ਮਨ ਦੇ ਇਕ ਨੁਕਤੇ ਉਪਰ ਦ੍ਰਿੜ੍ਹ ਹੋਣ ਵਾਲੇ ਪਲ ਦੇ ਸਮੇਂ ਪਰਮਾਤਮਾ ਨਾਲ ਇਕ ਹੋਣ ਦੀ ਵਿਧੀ ਅਪਣਾਈ ਜਦੋਂ ਉਸ ਨੇ ਅਲ-ਮਨਸੂਰ ਦੀ ਮਸੀਤ ਅੰਦਰ ਇਕੱਤਰ ਨਮਾਜ਼ੀਆਂ ਨੂੰ ਕਿਹਾ ਕਿ ਉਹ ਉਸ ਨੂੰ ਮਾਰ ਦੇਣ। ਸਿਖ ਸ਼ਹੀਦ ਬਾਬਾ ਗੁਰਬਖਸ਼ ਸਿੰਘ (ਸ਼ਹੀਦੀ 1763) ਨੇ ਵੀ ਇਹੋ ਵਿਧੀ ਅਪਣਾਈ। ਉਸ ਨੇ ਦਮਦਮਾ ਸਾਹਿਬ ਵਿਖੇ ਸਿਖਾਂ ਨੂੰ ਸੰਬੋਧਨ ਕਰਦੇ ਹੋਏ ਕਿਹਾ ਕਿ ਸਿੱਖਾਂ ਵਿਰੁੱਧ ਅਹਿਮਦ ਸ਼ਾਹ ਅਦਬਾਲੀ ਦੁਆਰਾ ਆਰੰਭੇ ਕਤਲ-ਏ-ਆਮ ਨੂੰ ਪਰਮਾਤਮਾ ਦੇ ਕਰਾਮਾਤੀ ਦਖ਼ਲ ਰਾਹੀਂ ਹੀ ਠੱਲ ਪਾਈ ਜਾ ਸਕਦੀ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਕੋਈ ਸਿਖ ਮਾਨਸਿਕ ਟਿਕਾਉ ਤੇ ਆਨੰਦਿਤ ਅਵਸਥਾ ਵਿਚ ਸ਼ਹਾਦਤ ਦਾ ਜਾਮ ਪੀਵੇ। ਅਜਿਹੀ ਸ਼ਹਾਦਤ ਕਾਰਨ ਉਹ ਸੱਚਖੰਡ ਵਿਚ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਵਿਚ ਜਾ ਬਿਰਾਜੇਗਾ। ਇੰਝ ਉਹ ਖਾਲਸਾ ਪੰਥ ਦੇ ਹੱਕ ਵਿਚ ਦੈਵੀ ਸਹਾਇਤਾ ਪ੍ਰਾਪਤ ਕਰਨ ਵਿਚ ਸਫ਼ਲ ਹੋ ਜਾਵੇਗਾ। (ਦੇਖੋ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1914, ਪੰ. 513)

ਜੇ ਅਸੀਂ ਮਨਸੂਰ ਅਲ-ਹੱਲਾਜ ਦੇ ਜੀਵਨ ਦੇ ਅਖੀਰਲੇ ਸਾਲਾਂ ਦੌਰਾਨ ਉਸ ਦੇ ਵਿਸ਼ਵਾਸ ਦਾ ਅਧਿਐਨ ਕਰੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਉਸ ਦੇ ਧਰਮ/ਵਿਸ਼ਵਾਸ ਉਪਰ ਉਸ ਦੇ ਜ਼ਰਤੁਸਤ ਮੂਲ ਦੀ ਛਾਪ ਨਜ਼ਰ ਆਉਂਦੀ ਹੈ। ਫਾਰਸ ਦੇ ਸੁਭਾਅ ਦੀ ਤਰ੍ਹਾਂ ਉਹ ਅਗਨੀ ਅਤੇ ਅਗਨੀ ਦੀ ਲਾਟ ਦੇ ਪ੍ਰੇਮ ਵਿਚ ਅਤਿਅੰਤ ਪ੍ਰਸੰਨ ਸੀ। ਇਸ ਵਿਚ ਉਸ ਨੂੰ ਸਮੁੱਚੇ ਜੀਵਨ ਦਾ ਪ੍ਰਤੀਬਿੰਬ ਨਜ਼ਰ ਆਉਂਦਾ ਸੀ ਅਤੇ ਇਸ ਨੂੰ ਉਹ ਅੱਲ੍ਹਾ ਵਿਚ ਸਮਾਉਣ ਹਿਤ ਇਕ ਲਗਾਤਾਰ ਨਾਚ ਮੰਨਦਾ ਸੀ। ਉਸ ਨੇ ਆਪਣੀ ਰਿਹਾਇਸ਼ ਵਿਖੇ ਕਾ'ਅਬਾ ਦਾ ਇਕ ਮਾਡਲ ਤਿਆਰ ਕੀਤਾ ਤਾਂ ਜੋ ਉਹ ਇਸ ਦੀ ਪਰਿਕਰਮਾ ਕਰ ਸਕੇ। ਉਸ ਨੇ ਇਹ ਵੀ ਕਿਹਾ ਕਿ ਇੰਞ ਕਰਨਾ ਅਸਲੀ ਕਾ'ਅਬਾ ਦੁਆਲੇ ਪਰਿਕਰਮਾ ਕਰਨਾ ਜਿੰਨਾ ਹੀ ਲਾਹੇਵੰਦ ਹੈ। ਉਹ ਅਕਸਰ ਸਿਨਾਈ ਪਹਾੜੀ ਦੀ ਗੱਲ ਕਰਦਾ ਜਿਥੇ ਮੂਸਾ ਖੁਦਾ ਦੀ ਜੋਤਿ ਵਿਚ ਸਮਾ ਗਿਆ ਸੀ। ਉਹ ਇਸ ਜਗ੍ਹਾ ਨੂੰ ਮੱਕੇ ਨਾਲੋਂ ਵੀ ਵੱਧ ਪਵਿੱਤਰ ਮੰਨਦਾ ਸੀ। ਉਹ ਆਪਣੇ ਬਾਰੇ ਭਵਿੱਖਬਾਣੀ ਕਰਨ ਵੱਲ ਅਰੌਕ ਵੱਧ ਰਿਹਾ ਸੀ ਜਦੋਂ "ਖੁਦਾ ਦੀ ਉਂਗਲ ਉਸ ਦੇ ਆਪਣੇ ਪਿਆਰੇ ਦੇ ਖ਼ੂਨ ਨਾਲ ਰੰਗੀ ਜਾਵੇਗੀ।"

ਉਸ ਦੀ ਇਕ ਰਚਨਾ ਵਿਚ ਕਿਹਾ ਗਿਆ ਹੈ :

**"ਤੇਰੇ ਆਉਣ ਦੀ ਖੁਸ਼ਬੂ ਮੇਰੀ ਹਰ ਰਚਨਾ ਨੂੰ**
**ਤਿਲਾਂਜਲੀ ਦੇ ਦੇਣ ਲਈ ਕਾਫੀ ਹੈ।**
**ਜਦੋਂ ਤੂੰ ਮੇਰੇ ਤੋਂ ਦੂਰ ਹੋ ਜਾਂਦਾ ਹੈ ਤਾਂ**
**ਉਸ ਵਿਛੋੜੇ ਦੀ ਅਗਨੀ ਦੇ ਮੁਕਾਬਲੇ ਨਰਕ ਕੁਝ ਵੀ ਨਹੀਂ।**
**ਦੂਸਰਿਆਂ ਨੂੰ ਮਾਫ਼ ਕਰ। ਮੈਨੂੰ ਮੁਆਫ਼ ਨਾ ਕਰੀਂ।"**

ਕਈ ਸਮਕਾਲੀਨ ਦਸਤਾਵੇਜ਼ ਇਹ ਦਰਸਾਉਂਦੇ ਹਨ ਕਿ ਜਦੋਂ ਉਸ ਨੇ ਆਪਣੇ ਮਰਨ ਦੀ ਇੱਛਾ ਬਾਰੇ ਜ਼ਿਕਰ ਕੀਤਾ ਤਾਂ ਉਸ ਨੇ ਕੋਈ ਇਕ ਵਿਸ਼ੇਸ਼ ਕਾਰਨ ਨਹੀਂ ਦੱਸਿਆ। ਉਸ ਨੇ ਕਈ ਕਾਰਨਾਂ ਦਾ ਜ਼ਿਕਰ ਕੀਤਾ ਜਿਵੇਂ ਕਿ ਉਸ ਦੀਆਂ ਇੰਦਰੀਆਂ, ਉਸ ਦੀ ਬੁੱਧੀ ਅਤੇ ਉਸ ਦੀ ਇੱਛਾ-ਸ਼ਕਤੀ ਸਭ ਰਲ ਕੇ ਇਕ ਸਮੁੱਚੀ ਇੱਛਾ ਦਾ ਰੂਪ ਧਾਰਨ ਕਰ ਗਈਆਂ ਹੋਣ :

**ਮੇਰੇ ਈਰਖਾਲੂ ਦੋਸਤੋ ! ਮੈਨੂੰ ਮਾਰ ਦਿਓ,**
**ਕਿਉਂਕਿ ਮੇਰੀ ਮੌਤ ਮੇਰੇ ਲਈ ਇਕ ਨਵੇਂ ਜੀਵਨ ਵਾਂਗ ਹੈ।**
**ਮੇਰੀ ਜ਼ਿੰਦਗੀ ਮਰਨ ਅਤੇ ਮੌਤ ਤੁੱਲ ਹੈ, ਅਤੇ**
**ਮੇਰੀ ਮੌਤ ਇਕ ਚੇਤਨਾ ਹੈ।**
**ਮੇਰੇ ਲਈ ਮੁਗਾਤ, ਇਕ ਮੁਗਾਤਾਂ ਦੀ ਮੁਗਾਤ**
**ਮੇਰਾ ਖੁਦੀ ਨੂੰ ਖਤਮ ਕਰਨਾ ਹੈ।**

ਇਕ ਹੋਰ ਥਾਂ ਉਹਨਾਂ ਫੁਰਮਾਇਆ ਹੈ :

**ਵਧ ਲੰਮੇ ਸਮੇਂ ਲਈ ਜਿਊਣਾ**
**ਸਭ ਤੋਂ ਭੈੜਾ ਜੁਰਮ ਹੈ;**
**... ਮੇਰੇ ਵਜੂਦ ਦਾ ਹਰ ਛੋਟਾ ਵੱਡਾ ਹਿੱਸਾ**
**ਹਵਾ, ਅਗਨੀ, ਊਰਜਾ ਅਤੇ ਪਾਣੀ ਵਿਚ ਬਦਲ ਜਾਵੇਗਾ;**

ਸੁੱਕੀ ਧਰਤੀ ਵਿਚ 'ਕਿਸਾਨ' ਦੇ ਬੀਜ ਬੀਜਣ
ਅਤੇ ਹੂਰਾ ਦੁਆਰਾ ਸੋਮਰਸ ਅਤੇ ਪਾਣੀ ਨਾਲ ਸਿੰਜਣ
ਇਸ ਤੋਂ ਸਤ ਦਿਨਾਂ ਦੇ ਵਕਫ਼ੇ ਬਾਦ
ਇਕ ਸੰਪੂਰਨ ਫੁੱਲ ਜਨਮ ਲਵੇਗਾ।

ਹੰਬਲ ਕਬੀਲੇ ਦੇ ਲਗਾਤਾਰ ਵੱਧਦੇ ਦਬਾਅ ਅਧੀਨ ਅਚਾਨਕ ਹੀ ਉਸ ਦੀ ਗ੍ਰਿਫ਼ਤਾਰੀ ਦੇ ਆਦੇਸ਼ ਜਾਰੀ ਹੋ ਗਏ। ਇਹ ਖ਼ਬਰ ਸੁਣਦੇ ਹੀ ਮਨਸੂਰ ਅਲ-ਹੱਲਾਜ ਬਚ ਕੇ ਸੂਸਾ ਚਲਾ ਗਿਆ।

ਤਿੰਨ ਸਾਲ ਉਹ ਭੇਸ ਬਦਲ ਕੇ ਘੁੰਮਦਾ ਰਿਹਾ। ਪਰੰਤੂ 911 ਈ. ਨੂੰ ਉਹ ਪੁਲਿਸ ਦੇ ਹੱਥ ਆ ਗਿਆ। ਉਸ ਨੂੰ ਸੰਗਲਾਂ ਵਿਚ ਜਕੜ ਕੇ ਬਗਦਾਦ ਲਿਆਂਦਾ ਗਿਆ। ਉਥੇ ਉਸ ਉਪਰ ਦੋਸ਼ ਆਇਦ ਕੀਤੇ ਬਗੈਰ ਹੀ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਛੇਤੀ ਹੀ ਅਲੀ ਇਬਨ ਮੂਸਾ ਨਾਂ ਦੇ ਇਕ ਨੇਕ ਵਜ਼ੀਰ, ਜਿਸ ਦੀ ਤਾਰੀਫ਼ "ਅਰਬ ਦੀਆਂ ਰਾਤਾਂ" ਵਿਚ ਵੀ ਕੀਤੀ ਮਿਲਦੀ ਹੈ, ਨੇ ਹੰਬਲ ਕਬੀਲੇ ਦੁਆਰਾ ਮਨਸੂਰ ਅਲ-ਹੱਲਾਜ ਉਪਰ ਲਗਾਏ ਦੋਸ਼ਾਂ ਦੀ ਪੜਤਾਲ ਕੀਤੀ। ਵਜ਼ੀਰ ਦਾ ਫੈਸਲਾ ਸੀ ਕਿ ਕੁਫ਼ਰ ਦਾ ਗੁਨਾਹ ਨਹੀਂ ਕੀਤਾ ਗਿਆ। ਪਰੰਤੂ ਮਨਸੂਰ ਨੂੰ ਇਕ ਨਾਸਤਕ ਅਤੇ ਵਧੇਰੇ ਬੁੱਧੀਮਾਨ ਸਮਝਣ ਵਾਲਾ ਮੰਨ ਕੇ ਦੋਸ਼ੀ ਘੋਸ਼ਿਤ ਕਰ ਦਿੱਤਾ ਗਿਆ। ਵਜ਼ੀਰ ਨੇ ਆਦੇਸ਼ ਦਿੱਤਾ ਕਿ ਉਸ ਦੀ ਦਾੜ੍ਹੀ ਕੱਟ ਦਿੱਤੀ ਜਾਵੇ, ਪੁੱਠੀ ਤਲਵਾਰ ਨਾਲ ਪਿਟਾਈ ਕੀਤੀ ਜਾਵੇ ਚਾਰ ਦਿਨ ਲੱਕੜੀ ਦੇ ਸ਼ਿਕੰਜੇ ਵਿਚ ਜਕੜ ਕੇ ਰੱਖਿਆ ਜਾਵੇ ਅਤੇ ਅਗਲੇ ਆਦੇਸ਼ਾਂ ਤਕ ਸੰਗਲਾਂ ਨਾਲ ਬੰਨ੍ਹ ਕੇ ਜੇਲ੍ਹ ਵਿਚ ਬੰਦ ਰੱਖਿਆ ਜਾਵੇ।

ਇਹ ਸਾਰੀਆਂ ਸਜ਼ਾਵਾਂ ਉਸ ਨੂੰ ਦਿੱਤੀਆਂ ਗਈਆਂ ਪਰੰਤੂ ਜੇਲ੍ਹ ਵਿਚ ਉਸ ਨੂੰ ਚੰਗਾ ਸਤਿਕਾਰ ਮਿਲਦਾ ਰਿਹਾ। ਜੇਲ੍ਹ ਦੀ ਇਮਾਰਤ ਦੇ ਲਾਗੇ ਹੀ ਉਸ ਦੇ ਵਾਸਤੇ ਇਕ ਵੱਖਰੀ ਇਮਾਰਤ ਉਸਾਰੀ ਗਈ। ਇਸ ਦਾ ਇਕ ਦਰਵਾਜ਼ਾ ਇਕ ਖੁਲ੍ਹੇ ਵਿਹੜੇ ਵੱਲ ਖੁਲ੍ਹਦਾ ਸੀ ਅਤੇ ਇਸ ਵਿਹੜੇ ਵਿਚ ਉਸ ਨੂੰ ਕੈਦੀਆਂ ਨੂੰ ਗਿਆਨ ਦੇਣ ਦੀ ਇਜਾਜ਼ਤ ਸੀ। ਜਿਸ ਤਰ੍ਹਾਂ ਕਿਸੇ ਵੀ ਅਮੀਰਜ਼ਾਦੇ ਜਾਂ ਸਰਦਾਰ ਦੇ ਘਰ ਵਿਚ ਹੁੰਦਾ ਹੈ, ਮਨਸੂਰ ਲਈ ਤਿਆਰ ਕੀਤੇ ਗਏ ਇਸ ਘਰ ਦੀਆਂ ਦੀਵਾਰਾਂ ਵੀ ਕਾਲੀਨ ਨਾਲ ਢੱਕੀਆਂ ਹੋਈਆਂ ਸਨ। ਉਸ ਪਾਸ ਮਹਿਮਾਨਾਂ ਦੇ ਆਉਣ ਦੀ ਖੁਲ੍ਹ ਸੀ ਅਤੇ ਉਹ ਨੌਕਰ ਵੀ ਰੱਖ ਸਕਦਾ ਸੀ। ਇਹਨਾਂ ਹਾਲਤਾਂ ਵਿਚ ਉਹ ਦੋ ਸਾਲ ਜੇਲ੍ਹ ਵਿਚ ਰਿਹਾ। ਇਹ ਉਹ ਸਮਾਂ ਸੀ ਜਦੋਂ ਖਲੀਫ਼ਾ ਅਲ-ਮੁਕਤਦਿਰ ਬੁਖਾਰ ਕਾਰਨ ਮਰਨ ਵਾਲਾ ਪਿਆ ਸੀ। ਮਨਸੂਰ ਅਲ-ਹੱਲਾਜ ਨੂੰ ਉਸ ਦੇ ਮਹਿਲ ਵਿਚ ਲਿਆਂਦਾ ਗਿਆ ਅਤੇ ਖਲੀਫ਼ਾ ਦੇ ਆਪਣੇ ਕਮਰੇ ਦੇ ਨਾਲ ਲੱਗਦੇ ਕਮਰੇ ਵਿਚ ਠਹਿਰਾਇਆ ਗਿਆ। ਰਾਣੀ ਮਾਂ ਅਕਸਰ ਉਸ ਨੂੰ ਮਿਲਣ ਜਾਂਦੀ। ਰਾਣੀ ਮਾਂ ਨੇ ਉਸ ਪਾਸੋਂ ਪੁਨਰ-ਜਨਮ, ਅਵਤਾਰਵਾਦ, ਹਲੂਲ, ਆਦਿ ਦੇ ਰਹੱਸਾਂ ਬਾਰੇ ਗਿਆਨ ਪ੍ਰਾਪਤ ਕੀਤਾ। ਹੋਰ ਵੀ ਕਈ ਲੋਕ ਉਸ ਨੂੰ ਮਿਲਣ ਆਉਂਦੇ। ਉਹ ਉਸ ਦੀਆਂ ਗੱਲਾਂ ਸੁਣਦੇ ਅਤੇ ਹੈਰਾਨ ਹੁੰਦੇ। ਉਹ ਹਮੇਸ਼ਾ ਨੀਵੀਂ ਆਵਾਜ਼ ਵਿਚ ਪ੍ਰਵਚਨ ਦਿੰਦਾ। ਇਸ ਦੌਰਾਨ ਉਹ ਫਰਸ਼ ਉਪਰ ਇਕ ਹਿੰਦੂ ਦੀ ਤਰ੍ਹਾਂ ਚੌਕੜੀ ਮਾਰ ਕੇ ਬੈਠਦਾ ਅਤੇ ਅੱਖਾਂ ਹਮੇਸ਼ਾ ਨੀਵੀਆਂ ਰੱਖਦਾ। ਕਦੇ ਕਦੇ ਇੰਝ ਜਾਪਦਾ ਜਿਵੇਂ ਉਹ ਫੈਲ ਗਿਆ ਹੋਵੇ ਅਤੇ

ਉਸ ਦੇ ਵਜੂਦ ਨਾਲ ਸਮੁੱਚਾ ਕਮਰਾ ਭਰ ਗਿਆ ਹੋਵੇ। ਇਹ ਕਰਾਮਾਤੀ ਸ਼ਕਤੀ ਸਿੱਧੀ ਕਹੀ ਜਾਂਦੀ ਹੈ ਅਤੇ ਯੋਗ ਦੇ ਗ੍ਰੰਥਾ ਵਿਚ ਇਸ ਨੂੰ ਮਹਿਮਾ ਕਿਹਾ ਗਿਆ ਹੈ। ਕਦੇ ਕਦੇ ਇੰਝ ਵੀ ਵਾਪਰਦਾ ਕਿ ਉਸ ਦਾ ਡਿੱਗਿਆ ਰੁਮਾਲ ਖੁਦ-ਬ-ਖੁਦ ਚੱਲ ਕੇ ਉਸ ਦੇ ਹੱਥ ਵਿਚ ਆ ਜਾਂਦਾ। ਇਹ ਇਕ ਅਦਭੁਤ ਆਤਮਿਕ ਸ਼ਕਤੀ ਹੈ ਜਿਸ ਨੂੰ ਪ੍ਰਾਪ੍ਤੀ ਕਹਿੰਦੇ ਹਨ। ਉਹ ਭਵਿੱਖ ਬਾਰੇ ਭਵਿੱਖਬਾਣੀ ਕਰ ਸਕਦਾ ਸੀ, ਉਹ ਭੂਤ ਅਤੇ ਵਰਤਮਾਨ ਦੇ ਰਹੱਸਾਂ ਤੋਂ ਜਾਣੂੰ ਸੀ। ਦੂਸਰੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ ਹਾਂ ਕਿ ਉਹ ਤ੍ਰਿਕਾਲ-ਦਰਸ਼ੀ ਸੀ ਜਿਵੇਂ ਕਿ ਪਾਤੰਜਲੀ ਦੇ "ਯੋਗ ਸੂਤਰ" (III. 16) ਵਿਚ ਅਜਿਹੇ ਵਿਅਕਤੀਆਂ ਬਾਰੇ ਕਿਹਾ ਗਿਆ ਹੈ।

ਉਸ ਦਾ ਮਾਣ-ਸਤਿਕਾਰ ਬਹੁਤ ਵੱਧ ਗਿਆ। ਲੋਕ ਉਸ ਦਾ ਸਤਿਕਾਰ ਕਰਨ ਲੱਗੇ। ਇਸ ਦੌਰਾਨ ਉਸ ਦੀ ਪ੍ਰਸਿੱਧੀ ਦੂਰ-ਦੂਰ ਤੀਕ ਪਹੁੰਚ ਗਈ। ਉਸ ਨੂੰ ਹਜ਼ਾਰਾਂ ਲੋਕ ਇਮਾਮੀ-ਮਖ਼ਫੀ ਭਾਵ 'ਯੁੱਗ ਦਾ ਮੁੱਲਾ ਮਸੀਹਾ' ਕਹਿਣ ਲੱਗੇ।

ਇਸਲਾਮ ਦੇ ਸ਼ੀਆ ਧੜੇ ਅੰਦਰ ਇਮਾਮੀ-ਮਖ਼ਫੀ ਇਕ ਪ੍ਰਸਿੱਧ ਸੰਕਲਪ ਹੈ। ਇਹ ਸੰਕਲਪ ਹਜ਼ਰਤ ਮੁਹੰਮਦ ਦੇ ਦਾਮਾਦ ਹਜ਼ਰਤ ਅਲੀ ਦੇ ਅਧਿਆਤਮਕ ਪ੍ਰਤੀਨਿਧੀ ਦੀ ਹਰ ਯੁੱਗ ਅੰਦਰ ਹਰ ਸਮੇਂ ਗੁੱਝੇ ਰੂਪ ਵਿਚ ਹੋਂਦ ਦੇ ਸਿਧਾਂਤ ਨੂੰ ਸਵੀਕਾਰਦਾ ਹੈ। ਉਸ ਦਾ ਕੰਮ ਹੈ ਮੁਸਲਮਾਨ ਕੌਮ ਦੇ ਹਿਤਾਂ ਦੀ ਰਾਖੀ ਕਰਨੀ ਅਤੇ ਜਦੋਂ ਵੀ ਸਖ਼ਤ ਲੋੜ ਪਵੇ ਤਾਂ ਕੌਮ ਨੂੰ ਯੋਗ ਅਗਵਾਈ ਦੇਣੀ।

ਪਰੰਤੂ ਖਲੀਫ਼ਾ, ਉਸ ਦਾ ਵਜ਼ੀਰ ਹਮੀਦ ਅਤੇ ਯੂਨਾਨੀ ਖੁਸਰਾ ਮੁਨੀਸ (ਜਿਹੜਾ ਉਨੀਂ ਦਿਨੀਂ ਫੌਜ ਦੇ ਕਮਾਂਡਰ ਦੇ ਉੱਚੇ ਰੁਤਬੇ ਉਤੇ ਪਹੁੰਚਿਆ ਹੋਇਆ ਸੀ) ਸਾਰੇ ਹੰਬਲ ਕਬੀਲੇ ਦੀ ਤਾਕਤ ਅਤੇ ਉਹਨਾਂ ਦੇ ਵਿਰੋਧ ਤੋਂ ਬੁਰੀ ਤਰ੍ਹਾਂ ਡਰਦੇ ਸਨ। ਬਗਦਾਦ ਦੇ ਬਾਹਰਵਾਰ ਇਸ ਕਬੀਲੇ ਦੇ ਲੋਕ ਸੰਘਰਸ਼ ਦੀ ਧਮਕੀ ਦੇ ਰਹੇ ਸਨ। ਅਚਾਨਕ ਇਕ ਦਿਨ ਜਦੋਂ ਮਨੀਸ ਦੇ ਸਤਿਕਾਰ ਵਿਚ ਦਿੱਤੀ ਜਾ ਰਹੀ ਦਾਅਵਤ ਸਮੇਂ ਸ਼ਰਾਬੀ ਹੋ ਚੁੱਕੇ ਖ਼ਲੀਫਾ ਤੋਂ ਮਨਸੂਰ ਅਲ-ਹੱਲਾਜ ਨੂੰ ਮੌਤ ਦੀ ਸਜ਼ਾ ਦਿੱਤੇ ਜਾਣ ਦੇ ਹੁਕਮ ਉਪਰ ਦਸਤਖ਼ਤ ਕਰਵਾ ਲਏ ਗਏ।

ਅਗਲੀ ਸਵੇਰ ਜੇਲ੍ਹ ਵਿਚ ਹੀ ਮਨਸੂਰ ਅਲ-ਹੱਲਾਜ ਨੂੰ ਉਸ ਨੂੰ ਮੌਤ ਦੀ ਸਜ਼ਾ ਦਿੱਤੇ ਜਾਣ ਸੰਬੰਧੀ ਖ਼ਬਰ ਦੇ ਦਿੱਤੀ ਗਈ। ਅਗਲਾ ਦਿਨ ਉਸ ਦੀ ਮੌਤ ਦੀ ਸਜ਼ਾ ਲਈ ਚੁਣਿਆ ਗਿਆ। ਮੰਗਲਵਾਰ ਦਾ ਦਿਨ ਸੀ ਅਤੇ ਜੁਲਕਦਾ ਮਹੀਨੇ ਚਾਨਣੇ ਪੱਖ ਦੀ 24 ਤਰੀਕ।

ਮੌਤ ਦੀ ਸਜ਼ਾ ਦਿੱਤੇ ਜਾਣ ਤੋਂ ਪਹਿਲੀ ਰਾਤ ਮਨਸੂਰ ਅਲ-ਹੱਲਾਜ ਨੇ ਰੋਜ਼ ਦੀ ਤਰ੍ਹਾਂ ਆਪਣਾ ਪਾਠ-ਪੂਜਾ ਦਾ ਨੇਮ ਪੂਰਾ ਕੀਤਾ। ਉਸ ਨੇ ਖਾਸ ਤੌਰ ਤੇ ਮੱਕੇ ਦੀ ਤਰਫ਼ ਤੋਂ ਦੋ ਵਾਰ ਮੂਧੇ ਲੇਟ ਕੇ ਦੁਆ ਕੀਤੀ। ਉਪਰੰਤ ਉਸ ਨੇ ਚੁੱਪ ਧਾਰ ਲਈ। ਲੰਬਾ ਸਮਾਂ ਉਹ ਇੰਝ ਹੀ ਚੁੱਪ-ਚਾਪ ਬੈਠਾ ਰਿਹਾ। ਫਿਰ ਉਥੇ ਹਾਜ਼ਰ ਇਕ ਵਿਅਕਤੀ ਨੇ ਉਸ ਨੂੰ ਇਹ ਕਹਿੰਦੇ ਸੁਣਿਆ "ਮਾਇਆ। ਇਹ ਸਭ ਮਾਇਆ ਹੈ।" ਉਹ ਰੁਕ-ਰੁਕ ਕੇ ਇਹੋ ਸ਼ਬਦ ਅੱਧੀ ਰਾਤ ਤੱਕ ਦੁਹਰਾਉਂਦਾ ਰਿਹਾ। ਉਸ ਦੇ ਚਿਹਰੇ ਉਪਰ ਗ਼ਮ ਦੀ ਝਲਕ ਸਪੱਸ਼ਟ ਸੀ। ਇਉਂ ਜਾਪਦਾ ਸੀ ਜਿਵੇਂ ਉਹ ਮਹਿਸੂਸ ਕਰਦਾ ਹੋਵੇ ਕਿ ਉਸ ਦਾ ਬਲੀਦਾਨ

ਅਜਾਈਂ ਜਾਵੇਗਾ·ਪਰੰਤੂ ਪਹੁ ਫੁੱਟਣ ਦੇ ਸਮੇਂ ਉਹ ਆਪਣੇ ਪੈਰਾਂ ਵੱਲ ਝੁਕਿਆ ਅਤੇ ਉੱਚੀ ਆਵਾਜ਼ ਵਿਚ ਚਿੱਲਾਇਆ ; "ਅਲ-ਹਕ! ਅਲ-ਹਕ" ਉਸ ਨੇ ਸਿਰ ਉਪਰ ਦਸਤਾਰ ਸਜਾਈ, ਜਿਬਾ ਚੋਲਾ ਪਹਿਨਿਆ, ਬਾਹਵਾਂ ਮੱਕੇ ਵੱਲ ਵਧਾ ਕੇ ਅੰਗੜਾਈ ਲਈ ਅਤੇ ਮੱਕੇ ਵੱਲ ਮੂੰਹ ਕਰਕੇ ਵਿਸਮਾਦ ਵਿਚ ਆ ਕੇ ਖ਼ੁਦਾ ਨਾਲ ਗੱਲਾਂ ਕਰਨ ਲੱਗਾ।

ਉਸ ਨੇ ਉਸ ਦੇ ਆਪਣੇ ਲਈ ਉਡੀਕ ਰਹੇ ਸ਼ਾਨੋ-ਸ਼ੌਕਤ ਬਾਰੇ ਆਪਣੀ ਦੇਹ ਦੇ ਪਰਮਾਤਮਾ ਦੇ ਆਪਣੇ ਰੂਪ ਵਿਚ ਬਣਾਏ ਜਾਣ ਬਾਰੇ ਅਤੇ ਅਖੀਰ ਆਪਣੇ ਇੱਛਾ ਦੇ ਭੱਠ ਵਿਚ ਪਰਖੇ ਜਾਣ ਬਾਰੇ ਦੱਸਿਆ। ਉਸ ਨੇ ਖ਼ੁਦਾ ਦਾ ਸ਼ੁਕਰੀਆ ਅਦਾ ਕੀਤਾ ਕਿ ਉਸ ਨੂੰ "ਅਲ-ਹਕ" ਵਰਗੇ ਪਵਿੱਤਰ ਸ਼ਬਦ ਉਚਾਰਨ ਦੀ ਆਗਿਆ ਦਿਤੀ : ਇਹ ਉਹ ਸ਼ਬਦ ਹਨ ਜਿਨ੍ਹਾਂ ਰਾਹੀਂ ਪਰਮਾਤਮਾ ਨੇ ਸ੍ਰਿਸ਼ਟੀ ਸਾਜੀ। ਉਸ ਨੇ ਕਿਹਾ "ਯਕੀਨਨ, ਮੈਂ ਤੇਰੀ ਸੁਗੰਧ ਹਾਂ ਅਤੇ ਮੈਂ ਮੁੜ ਜੀਵਿਤ ਹੋਵਾਂਗਾ।" ਉਪਰੰਤ ਉਸ ਹੇਠ ਲਿਖੇ ਸ਼ਬਦਾਂ ਦਾ ਕਾਵਿ ਰੂਪ ਵਿਚ ਉਚਾਰਨ ਕੀਤਾ :

*ਮੈਂ ਅੱਲ੍ਹਾ ਨੂੰ ਚਿੱਲਾਂ ਕੇ ਕਹਿੰਦਾ ਹਾਂ :*
*ਅਫਸੋਸ ਤੇਰੇ ਗਵਾਹ ਉਪਰ ਜਿਹੜਾ ਹੁਣ ਅਗੇ ਜਾ ਰਿਹਾ ਹੈ*
*ਸਰਬਕਾਲੀ ਸੱਤਾ ਦੇ ਸਵਾਰ ਨੂੰ ਜੀ ਆਇਆ ਕਹਿਣ ਲਈ।*
*ਮੈਂ ਅੱਲ੍ਹਾ ਨੂੰ ਚਿੱਲਾਂ ਕੇ ਕਹਿੰਦਾ ਹਾਂ :*
*ਅਫਸੋਸ ਹੈ ਉਹਨਾਂ ਦਿਲਾਂ ਉਪਰ ਜਿਹੜੇ*
*ਸਿਆਣਪ ਦੇ ਸਮੁੰਦਰ ਅਤੇ ਇਲਹਾਮ ਦੇ ਜਾਲ ਨਾਲ ਅੰਜਾਈਂ ਲਬਰੇਜ਼ ਹਨ।*
*ਮੈਂ ਅੱਲ੍ਹਾ ਨੂੰ ਚਿੱਲਾਂ ਕੇ ਕਹਿੰਦਾ ਹਾਂ :*
*ਅਫਸੋਸ ਹੈ ਸ਼ਬਦ ਉਪਰ ਜੋ ਗੁਆਚ ਗਿਆ ਹੈ*
*ਅਤੇ ਜਿਸ ਦਾ ਦਿਮਾਗ ਵਿਚ ਕੋਈ ਅਰਥ ਨਹੀਂ*
*ਮੈਂ ਅੱਲ੍ਹਾ ਨੂੰ ਚਿੱਲਾਂ ਕੇ ਕਹਿੰਦਾ ਹਾਂ :*
*ਅਫਸੋਸ ਹੈ ਤੇਰੇ ਪ੍ਰੇਮ ਉਪਰ ਅਤੇ ਤੇਰੇ ਉਹਨਾਂ ਸੇਵਾਦਾਰਾਂ ਦੀ ਚੰਗਿਆਈ ਉਪਰ*
*ਜਿਨਾਂ ਦੇ ਦਿਲ ਤੇਰੀ ਸੇਵਾ ਲਈ ਸਦੈਵ ਤਿਆਰ ਰਹਿੰਦੇ ਹਨ*
*ਕਿਉਂਕਿ ਇਹ ਸਾਰੇ ਮਾਰੂਥਲ ਤੋਂ ਅਗਾਂਹ ਲੰਘ ਗਏ ਹਨ*
*ਬਿਨਾਂ ਕੋਈ ਪਦਚਿੰਨ੍ਹ ਜਾਂ ਪਾਣੀ ਦਾ ਸ੍ਰੋਤ ਛੱਡ ਕੇ।*
*ਇੰਝ ਛੱਡਿਆ ਇਹ ਇੱਜੜ ਅੰਨ੍ਹੇ ਜਾਨਵਰਾਂ ਦੀ ਤਰ੍ਹਾਂ*
*ਅੰਨੀਆਂ ਭੇਡਾਂ ਦੀ ਤਰਾਂ*
*ਪਿੱਛੇ ਭਜਦਾ ਆ ਰਿਹਾ ਹੈ।*

(ਦੇਖੋ ਮਨਸੂਰ ਦਾ "ਦੀਵਾਨ" : ਅਨੁ. ਲੂਈਸ ਮੈਸਿਗਗਨ ਪੈਰਿਸ, 1955, ਪੰਨਾ 14)

ਇਸ ਮੌਕੇ ਮਨਸੂਰ ਅਲ-ਹੱਲਾਜ ਦੇ ਨਿੱਜੀ ਸੇਵਕ ਨੇ ਉਸ ਪਾਸੋਂ ਕਿਸੇ ਅਜਿਹੀ ਵਸਤੂ ਦੀ ਇੱਛਾ ਜ਼ਾਹਰ ਕੀਤੀ ਜਿਸ ਨੂੰ ਉਹ ਆਪਣੇ ਮਾਲਕ ਦੀ ਮੌਤ ਤੋਂ ਬਾਅਦ ਉਸ ਦੀ ਪਵਿਤਰ ਯਾਦ ਦੀ ਨਿਸ਼ਾਨੀ ਵਜੋਂ ਸੰਭਾਲ ਕੇ ਰਖ ਸਕੇ। ਮਨਸੂਰ ਨੇ ਸਪਸ਼ਟ ਉਤਰ ਦਿਤਾ : "ਮੈਂ ਤੁਹਾਨੂੰ ਤੇਰਾ ਆਪ ਦਿੰਦਾ ਹਾਂ।"

ਜਦੋਂ ਸਵੇਰ ਦਾ ਸੂਰਜ ਚੜ੍ਹਿਆ ਤਾਂ ਉਸ ਦੇ ਮਨ ਅੰਦਰੋਂ ਅੰਨ੍ਹੇ ਬਹਿਸ਼ੀਆਂ ਪ੍ਰਤੀ

ਸਾਰੀ ਕੜਵਾਹਟ ਖਤਮ ਹੋ ਚੁੱਕੀ ਸੀ। ਉਹ ਹੱਸਦੇ ਹੋਏ ਖੁਸ਼ੀ ਖੁਸ਼ੀ ਉਸ ਜਗ੍ਹਾ ਵਲ ਗਿਆ ਜਿਥੇ ਉਸ ਨੂੰ ਮੌਤ ਦਿੱਤੀ ਜਾਣੀ ਸੀ। ਇਹ ਜਗ੍ਹਾਂ ਨਵੀਂ ਜੇਲ੍ਹ ਦੇ ਨੇੜੇ ਅਤੇ ਟਿਗ੍ਰੀਸ ਦਰਿਆ ਦੇ ਸੱਜੇ ਕੰਢੇ ਉਪਰ ਅਤੇ ਬਾਬ ਅਲ-ਤਾਕ ਗੇਟ ਦੇ ਸਾਹਮਣੇ ਸੀ। ਗੁਰੂ ਨਾਨਕ ਦੇਵ ਜੀ ਦੀ 1520 ਈ. ਵਿਚ ਬਗਦਾਦ ਫੇਰੀ ਸਮੇਂ ਉਹਨਾਂ ਦੀ ਯਾਦ ਵਿਚ ਉਸਾਰੇ ਗਏ ਥੜੇ ਵਾਲੀ ਜਗ੍ਹਾ ਵੀ ਇਥੋਂ ਨਜ਼ਦੀਕ ਹੀ ਹੈ। ਇਕ ਚੌਖੀ ਭੀੜ ਮਨਸੂਰ ਅਲ-ਹੱਲਾਜ ਦੇ ਪਿੱਛੇ ਜਾ ਰਹੀ ਸੀ। ਭੀੜ ਵਿਚੋਂ ਇਕ ਵਿਅਕਤੀ ਨੇ ਪੁੱਛਿਆ ਕਿ ਉਹ ਹੱਸ ਕਿਉਂ ਰਿਹਾ ਹੈ। ਉਸ ਦਾ ਉਤਰ ਸੀ : ਇਹ ਹਾਸਾ ਅਨੰਤ ਸੁੰਦਰਤਾ ਦੇ ਆਗੋਸ਼ ਵਿਚੋਂ ਆ ਰਿਹਾ ਹੈ।

ਜਦੋਂ ਉਸ ਨੇ ਸੂਲੀ ਨੂੰ ਵੇਖਿਆ ਤਾਂ ਉਹ ਹੋਰ ਜ਼ੋਰ ਦੀ ਹੱਸਿਆ ਅਤੇ ਹੱਸਦਾ ਰਿਹਾ। ਜਿਥੇ ਮਨਸੂਰ ਅਲ-ਹੱਲਾਜ ਨੂੰ ਮੌਤ ਦਿਤੀ ਜਾਣੀ ਸੀ ਉਸ ਵਿਹੜੇ ਵਿਚ ਚੌਖੀ ਭੀੜ ਜਮ੍ਹਾਂ ਸੀ। ਉਸ ਵਿਚੋਂ ਉਸ ਦੇ ਨਜ਼ਦੀਕ ਖੜੇ ਕੁਝ ਵਿਅਕਤੀਆਂ ਨੂੰ ਸੰਬੋਧਨ ਕਰਦੇ ਹੋਏ ਉਸਨੇ ਧੀਮੀ ਆਵਾਜ਼ ਅਤੇ ਸ਼ਾਂਤ ਲਹਿਜੇ ਵਿਚ ਕਿਹਾ : "ਮੈਂ ਤੀਹ ਦਿਨਾਂ ਅੰਦਰ ਵਾਪਸ ਆ ਜਾਵਾਂਗਾ।"

ਸੂਲੀ ਦੇ ਕੋਲ ਖੜੋਤਿਆਂ ਉਸਨੇ ਉਥੇ ਖੜੇ ਆਪਣੇ ਮਿਤਰ ਸ਼ਿਬਲੀ ਉਪਰ ਨਜ਼ਰ ਦੌੜਾਈ। ਉਸਨੇ ਸ਼ਿਬਲੀ ਪਾਸੋਂ ਉਸ ਦੀ ਨਮਾਜ਼ ਪੜ੍ਹਨ ਵਾਲੀ ਚਟਾਈ ਮੰਗੀ। ਉਸ ਨੇ ਮੌਤ ਤੋਂ ਪਹਿਲਾਂ ਦੇ ਸਾਰੇ ਕਾਰਜਾਂ ਦਾ ਨਿਰਬਾਹ ਕੀਤਾ। ਉਪਰੰਤ ਉਸਨੇ ਸ਼ਾਂਤ ਲਹਿਰੇ ਵਿਚ ਕਿਹਾ :

*ਹੇ ਪਰਮਾਤਮਾ ਜਿਹੜੇ ਤੇਰਾ ਗੁਣ ਗਾਇਨ ਕਰਦੇ ਹਨ ਉਹ ਤੇਰੇ*
*ਪ੍ਰਤੀ ਆਪਣੇ ਪਿਆਰ ਕਾਰਨ ਮੈਨੂੰ ਮਾਰਨ ਲਈ ਇਕੱਤਰ ਹੋਏ ਹਨ*
*ਤਾਂ ਜੋ ਤੇਰੇ ਕਰੀਬ ਆ ਸਕਣ। ਹੇ ਖੁਦਾ! ਮੈਨੂੰ ਮੁਆਫ ਕਰੀਂ।*
*ਜੇ ਤੂੰ ਇਨ੍ਹਾਂ ਲੋਕਾਂ ਨੂੰ ਵੀ ਉਹ ਦਿਖਾਇਆ ਹੈ ਜੋ ਤੂੰ ਮੈਨੂੰ ਦਿਖਾਇਆ ਹੈ*
*ਤਾਂ ਇਹ ਲੋਕ ਉਹ ਕੁਝ ਨਾ ਕਰਦੇ ਜੋ ਇਹਨਾਂ ਨੇ ਕੀਤਾ ਹੈ।*
*ਜੇ ਤੂੰ ਮੇਰੇ ਪਾਸੋਂ ਉਹ ਗੁਪਤ ਰਖਿਆ ਹੈ ਜੋ ਤੂੰ ਇਹਨਾਂ ਪਾਸੋਂ*
*ਵੀ ਗੁਪਤ ਰਖਿਆ ਹੈ ਤਾਂ ਮੈਨੂੰ ਇਨਾਂ ਤਕਲੀਫਾਂ ਵਿਚੋਂ ਨਹੀਂ ਸੀ*
*ਲੰਘਣਾ ਪੈਣਾਂ! ਤੇਰੀ ਜੋ ਵੀ ਰਜ਼ਾ ਹੈ ਉਸੇ ਵਿਚ ਤੇਰੀ ਤਾਕਤ ਅਤੇ ਸ਼ਾਨ ਹੈ।*

ਇਸ ਧਰਤੀ ਉਪਰ ਉਸ ਦੀ ਆਖਰੀ ਦੁਆ ਇਸੇ ਤਰਜ਼ ਦੀ ਸੀ ਅਤੇ ਬੇਸ਼ਕ ਇਹ ਉਸ ਵਲੋਂ ਉਚਾਰੀ ਗਈ ਸਭ ਤੋਂ ਸੁੰਦਰ ਦੁਆ ਸੀ। ਸ਼ਾਇਦ ਕਿਸੇ ਵੀ ਵਿਸ਼ਵਾਸੀ ਦੁਆਰਾ ਉਚਰੀ ਦੁਆ ਨਾਲੋਂ ਇਹ ਸਭ ਤੋਂ ਸੁੰਦਰ ਸੀ।

ਇਕ ਪਲ ਬਾਅਦ ਉਹ ਉਠਿਆ ਅਤੇ ਜੱਲਾਦ ਵਲ ਤੱਕਿਆ। ਜੱਲਾਦ ਨੇ ਉਸ ਦੀਆਂ ਅੱਖਾਂ ਦੇ ਵਿਚਕਾਰ ਲੋਹੇ ਦੇ ਡੰਡੇ ਨਾਲ ਜ਼ੋਰ ਸਹਿਤ ਵਾਰ ਕੀਤਾ ਜਿਸ ਨਾਲ ਉਸ ਦਾ ਮੱਥਾ ਫਿਸ ਗਿਆ ਅਤੇ ਨੱਕ ਰਾਹੀਂ ਲਹੂ ਵਗ ਤੁਰਿਆ। ਸਿਬਲੀ ਜ਼ੋਰ ਨਾਲ ਚੀਕਿਆ। ਉਸ ਨੇ ਆਪਣੇ ਕਪੜੇ ਪਾੜ ਲਏ ਅਤੇ ਬੇਹੋਸ਼ ਹੋ ਕੇ ਡਿੱਗ ਗਿਆ। ਭੀੜ ਵਿਚੋਂ ਆਵਾਜ਼ ਆਈ ਜੰਗਲੀ ਜਾਨਵਰ।

ਸਭ ਤੋਂ ਪਹਿਲਾਂ ਉਸ ਦੀ ਖੋਪੜੀ ਭੰਨੀ ਗਈ। ਫਿਰ ਉਸ ਨੂੰ ਲੋਹੇ ਦੀ ਕੰਡਿਆਲੀ ਸੰਗਲੀ ਨਾਲ ਕੁੱਟਿਆ ਗਿਆ। ਜਦੋਂ ਉਸਨੂੰ ਸਜ਼ਾ ਦਿਤੀ ਜਾ ਰਹੀ ਸੀ ਤਾਂ ਇਸ ਦੇ

